# ਵਿਸ਼ਾ-ਸੂਚੀ

## ਐਸੇ ਕਾਹੇ ਭੂਲਿ ਪਰੇ

# ਐਸੇ ਕਾਹੇ ਭੂਲਿ ਪਰੇ

## ਅਜੋਕੇ ਸਮੇਂ ਉਪਰ ਇੱਕ ਪੰਛੀ ਝਾਤ

ਅੱਜ ਜਦੋਂ ਵੀ ਕਿਸੇ ਸਭਾ ਸੁਸਾਇਟੀ ਵਿੱਚ ਬੈਠਣ ਅਤੇ ਵਿਚਰਨ ਦਾ ਸਮਾਂ ਮਿਲਦਾ ਹੈ। ਆਮ ਮਨੁੱਖ ਦੀ ਜ਼ਬਾਨ ਵਿੱਚੋਂ ਅਜਿਹੇ ਸ਼ਬਦ ਹੀ ਸੁਣਨ ਨੂੰ ਮਿਲਦੇ ਹਨ ਕਿ ਅੱਜ ਇੱਕੀਵੀਂ ਸਦੀ ਦਾ ਸਮਾਂ ਚਲ ਰਿਹਾ ਹੈ। ਵਿੱਦਿਆ ਦਾ ਪ੍ਰਸਾਰ ਬਹੁਤ ਹੋ ਚੁੱਕਾ ਹੈ ਅਤੇ ਹੋ ਰਿਹਾ ਹੈ ਜਿਸ ਕਾਰਨ ਮਨੁੱਖ ਬੜਾ ਸੂਝਵਾਨ ਹੋ ਰਿਹਾ ਹੈ। ਅਜੋਕੇ ਮਨੁੱਖ ਨੇ ਚੰਦ ਉਪਰ ਆਪਣੇ ਪੈਰ ਜਾ ਰੱਖੇ ਹਨ। ਹੈਰਾਨੀਜਨਕ ਅਕਾਸ਼ੀ ਗਿਆਨ ਵੀ ਪ੍ਰਾਪਤ ਕਰ ਲਿਆ ਹੈ। ਮਨੁੱਖ ਨੇ ਧਰਤੀ ਅਤੇ ਸਮੁੰਦਰੀ ਤਲ ਦੀਆਂ ਕੁੱਖਾਂ ਵੀ ਜਾ ਫਰੋਲੀਆਂ ਹਨ। ਹਰ ਅਸੰਭਵ ਨੂੰ ਮਨੁੱਖ ਨੇ ਸੰਭਵ ਕਰ ਵਿਖਾਇਆ ਹੈ। ਅੱਜ ਸੱਤਾਂ ਸਮੁੰਦਰਾਂ ਤੋਂ ਪਾਰ ਬੈਠੇ ਮਨੁੱਖ ਦੀ ਦੂਰੀ ਨੂੰ ਵੀ ਮਨੁੱਖ ਨੇ ਖ਼ਤਮ ਕਰ ਲਿਆ ਹੈ। ਹਰ ਛਿੰਨ ਕਿਸ ਜਗ੍ਹਾ ਕੀ ਹੋ ਰਿਹਾ ਹੈ ? ਦਾ ਵੀ ਮਨੁੱਖ ਨੇ ਪੜਦਾ ਚੁੱਕ ਲਿਆ ਹੈ। ਇੰਟਰਨੈਟ ਦੇ ਸਾਧਨ ਦੁਆਰਾ ਹਰ ਕਿਸਮ ਦਾ ਗਿਆਨ ਮਨੁੱਖ ਘਰ ਬੈਠਿਆਂ ਇੱਕ ਛਿੰਨ ਵਿੱਚ ਬਟਣ ਦਬਾ ਕੇ ਪ੍ਰਾਪਤ ਕਰ ਸਕਦਾ ਹੈ। ਇਸ ਲਈ ਅਜੋਕੇ ਯੁਗ ਵਿੱਚ ਵਸਣ ਵਾਲੇ ਮਨੁੱਖ ਨੂੰ ਧਾਰਮਿਕ ਉਪਦੇਸ਼ ਕਰਨਾ ਕੋਈ ਅਰਥ ਨਹੀਂ ਰੱਖਦਾ ਅਤੇ ਨਾ ਹੀ ਅਜੋਕੇ ਮਨੁੱਖ ਨੂੰ ਕਿਸੇ ਧਾਰਮਿਕ ਨਿਯਮਬੱਧ ਜੀਵਨ ਦੀ ਲੋੜ ਹੈ, ਕਿਉਂਕਿ ਮਨੁੱਖ ਪਾਸ ਪਦਾਰਥੀ ਗਿਆਨ ਵੀ ਬਹੁਤ ਹੈ ਅਤੇ ਸਾਰੇ ਪਦਾਰਥੀ ਸੁੱਖ ਵੀ ਪ੍ਰਾਪਤ ਹਨ। ਇਹ ਉੱਤਰ ਸੁਣ ਕੇ ਮੰਨਣਾ ਵੀ ਪੈਂਦਾ ਹੈ ਕਿ ਅੱਜ ਦੇ ਕਲਾ-ਕ੍ਰਿਤੀ ਯੁਗ ਵਿੱਚ ਮਨੁੱਖ ਨੇ ਨਵੀਆਂ-ਨਵੀਆਂ ਕਾਢਾਂ ਅਤੇ ਯੰਤ੍ਰ ਈਜ਼ਾਦ ਕਰਕੇ ਜਿੱਥੇ ਮਨੁੱਖੀ ਬੁੱਧੀ ਨੂੰ ਹੈਰਾਨੀਜਨਕ ਗਿਆਨ ਦਿੱਤਾ ਹੈ ਉਥੇ ਨਵੀਨ ਯੰਤ੍ਰਾਂ ਰਾਹੀਂ ਸੰਸਾਰ ਨੂੰ ਸੁੱਖ ਦੇ ਸਾਧਨ ਵੀ ਪ੍ਰਦਾਨ ਕੀਤੇ ਹਨ। ਕਲਾ ਕ੍ਰਿਤ ਦਾ ਪਸਾਰਾ ਜੋ ਦਿਨੋਂ-ਦਿਨ ਵਧ ਰਿਹਾ ਹੈ, ਇਸ ਦਾ ਕਿਸੇ ਸੀਮਾਂ ਉਪਰ ਜਾ ਕੇ ਰੁਕਣ ਦੀ ਸੰਭਾਵਨਾ ਵੀ ਨਹੀਂ ਹੈ। ਕਿਉਂਕਿ ਬੇਅੰਤ ਦੀ ਕੁਦਰਤ ਨੂੰ ਜਿਉਂ-ਜਿਉਂ ਮਨੁੱਖ ਖੋਜੇਗਾ, ਤਿਉਂ-ਤਿਉਂ ਬੇਅੰਤ ਦੇ ਪਸਾਰੇ ਦਾ ਬੇਅੰਤ ਗਿਆਨ ਇਸ ਨੂੰ ਪ੍ਰਾਪਤ ਹੋਈ ਜਾਵੇਗਾ ਪਰ ਬੇਅੰਤ ਦੇ ਪਸਾਰੇ ਦਾ ਮਨੁੱਖ ਅੰਤ ਨਹੀਂ ਪਾ ਸਕੇਗਾ । ਪਰਮਾਤਮਾ ਇਸ ਨੂੰ ਆਹਰੇ ਜ਼ਰੂਰ ਲਾਈ ਰਖੇਗਾ।

**"ਤੇਰੇ ਦਾਨੈ[1] ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ[2]"** ਦੀ ਸੱਚਾਈ ਅਵੱਸ਼ ਪ੍ਰਗਟ ਹੋਵੇਗੀ, ਕਿਉਂਕਿ ਉਹ ਆਪ ਵੱਡਿਓਂ ਵੱਡਾ ਗਹਿਰ ਗੰਭੀਰ ਗੁਣਾਂ ਦਾ ਸਾਗਰ ਹੈ। ਉਸ ਗਹਿਰ ਗੰਭੀਰ ਦੇ ਵਿਸ਼ਾਲ ਕੁਦਰਤ ਪਸਾਰੇ ਦਾ ਕੋਈ ਅੰਤ ਨਹੀਂ ਪਾ ਸਕਦਾ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਫੁਰਮਾਨ ਹੈ।

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥**

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥**

*ਆਸਾ ਮ: ੧ ਪੰਨਾ ੯*

ਜਿੱਥੇ ਮਨੁੱਖ ਨੇ ਪਦਾਰਥੀ ਗਿਆਨ ਵਿੱਚ ਅੱਤ ਦਰਜੇ ਦਾ ਵਾਧਾ ਕੀਤਾ ਹੈ ਉਥੇ ਮਨੁੱਖ ਦੀ ਮਾਨਸਿਕਤਾ ਵਿੱਚ ਜਿਨਾਂ ਕੁ ਨਿਘਾਰ ਵੀਹਵੀਂ ਸਦੀ ਦੇ ਆਖਰੀ ਦਹਾਕਿਆਂ ਅਤੇ ਇੱਕੀਵੀਂ ਸਦੀ ਦੇ ਹੁਣ ਚਲ ਰਹੇ ਸਮੇਂ ਵਿੱਚ ਆਇਆ ਹੈ ਅਤੇ ਆ ਰਿਹਾ ਹੈ, ਇਹ ਵੀ ਮਨੁੱਖੀ ਬੁੱਧੀ ਦੇ ਕਿਆਸ ਅਤੇ ਅਨੁਮਾਨ ਤੋਂ ਪਰ੍ਹੇ ਦੀ ਗੱਲ ਹੈ। ਸੰਸਾਰਿਕ ਵਿਦਿਆ ਪੜ੍ਹ ਕੇ ਅਤੇ ਪਦਾਰਥੀ ਗਿਆਨ ਪ੍ਰਾਪਤ ਕਰਕੇ ਜਿੰਨਾ ਮਨੁੱਖ ਅੱਜ ਵਹਿਮਾਂ-ਭਰਮਾਂ ਵਿੱਚ ਫਸ ਰਿਹਾ ਹੈ ਅਤੇ ਅਗਿਆਨਤਾ ਵੱਸ ਆਪਣੇ ਆਪ ਨੂੰ ਲੁੱਟਾ ਕੇ ਆਪਣੀ ਅਕਲ ਦਾ ਦਿਵਾਲਾ ਕੱਢ ਰਿਹਾ ਹੈ, ਇਨਾਂ ਸ਼ਾਇਦ ਅਨਪੜ੍ਹਤਾ ਦੇ ਸਮੇਂ ਮਨੁੱਖ ਭਰਮਾਂ-ਵਹਿਮਾਂ ਦਾ ਸ਼ਿਕਾਰ ਨਾ ਹੋਇਆ ਹੋਵੇ। ਜੇ ਹੋਇਆ ਵੀ ਹੋਵੇਗਾ ਤਾਂ ਸ਼ਾਇਦ ਉਸ ਨੂੰ ਇੰਨਾ ਦੋਸ਼ੀ ਨਾ ਸਮਝਿਆ ਜਾਵੇਗਾ, ਕਿਉਂ ਕਿ ਉਸ ਸਮੇਂ ਵਿਦਿਆ ਦਾ ਪ੍ਰਚਾਰ ਪ੍ਰਸਾਰ ਅਜੇ ਨਹੀਂ ਹੋਇਆ ਸੀ ਜਿਸ ਕਾਰਨ ਉਸ ਸਮੇਂ ਦਾ ਮਨੁੱਖ ਅਗਿਆਨਤਾ ਵੱਸ ਬੇਵਸੀ ਦੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਸੀ। ਪਰ ਅਜੋਕੇ ਸਮੇਂ ਦਾ ਮਨੁੱਖ ਸੰਸਾਰਿਕ ਵਿਦਿਆ ਪ੍ਰਾਪਤ ਕਰਕੇ, ਬੁੱਧੀ ਦੇ ਤਲ ਦਾ ਗਿਆਨ ਪ੍ਰਾਪਤ ਕਰਕੇ ਸਭ ਕੁਝ ਜਾਣਦਾ ਬੁਝਦਾ, ਅਗਿਆਨ ਅਤੇ ਨਦਾਨਗੀ ਦੀਆਂ ਸਾਰੀਆਂ ਹੱਦਬੰਦੀਆਂ ਉਲੰਘਦਾ "**ਹਾਥ ਦੀਪ ਕੂਏ ਪਰੇ**" ਦੀ ਸੱਚਾਈ ਸਾਕਾਰ ਕਰ ਰਿਹਾ ਹੈ।

ਭਰਮ-ਵਹਿਮ ਦੇ ਸਹਿਮ ਅਧੀਨ ਅਗਿਆਨਤਾ ਵੱਸ ਅੱਜ ਦੇ ਮਨੁੱਖ ਨੇ ਜਿੰਨੇ ਕੁ ਤਕੀਏ, ਕਬਰਾਂ ਅਤੇ ਜਠੇਰਿਆਂ ਦੇ ਮੱਠਾਂ ਨੂੰ ਹੋਂਦ ਵਿੱਚ ਲੈ ਆਂਦਾ ਹੈ

---

੧ ਦਿੱਤੀਆਂ ਦਾਤਾਂ ਦਾ ੨ ਅੰਦਾਜਾ

ਅਤੇ ਉਨ੍ਹਾਂ ਦੀ ਅੰਧ-ਵਿਸ਼ਵਾਸੀ ਪੂਜਾ ਕਰ ਰਿਹਾ ਹੈ। ਅੱਜ ਤੋਂ ਪੰਝੀ ਤੀਹ ਸਾਲ ਪਹਿਲਾਂ ਮਨੁੱਖ ਇਨ੍ਹਾਂ ਮੁਰਦਿਆਂ ਦੀ ਪੂਜਾ ਤੋਂ ਸੁਤੰਤਰ ਸੀ। ਅੱਜ ਹਰ ਸੜਕ ਉਪਰ ਦੋ ਤਿੰਨ ਮੀਲ ਦੀ ਦੂਰੀ ਉਪਰੰਤ ਕੋਈ ਨਾ ਕੋਈ ਤਕੀਆ ਜਾਂ ਨਵੀਂ ਕਬਰ ਹੋਂਦ ਵਿੱਚ ਆਈ ਜ਼ਰੂਰ ਦਿਖਾਈ ਦੇਵੇਗੀ। ਅੱਜ ਖੇਤਾਂ ਦੇ ਬੰਨਿਆਂ ਅਤੇ ਸਮਸ਼ਾਨਘਾਟਾਂ ਵਿੱਚ ਜਾਤਾਂ-ਪਾਤਾਂ ਅਤੇ ਗੋਤਾਂ ਦੇ ਨਾਮ ਉਪਰ ਜਠੇਰਿਆਂ ਦੇ ਮੱਠਾਂ ਦਾ ਜਾਲ ਵਿਛ ਰਿਹਾ ਹੈ, ਜਿਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੁੰਦੀ ਜਾ ਰਹੀ ਹੈ। ਇਹ ਵੀ ਸਾਇੰਸ ਦੇ ਯੁਗ ਅਤੇ ਵਿਦਿਆ ਦੇ ਚਾਨਣ ਵਿੱਚ ਅਗਿਆਨਤਾ ਅਤੇ ਅੰਧ-ਵਿਸ਼ਵਾਸ ਦੀ ਇੱਕ ਮਿਸਾਲ ਹੀ ਹੈ। ਅੱਜ ਚਲ ਰਹੇ ਸਮੇਂ ਵਿੱਚ ਜਮੇਰੀ ਬਾਬੇ, ਪੀਰ ਸਯਦ ਜੀ ਅਤੇ ਸ੍ਰੀ ਪੰਡਤ ਜੀ ਮਹਾਰਾਜ ਲੱਖਾਂ ਡਾਲਰਾਂ ਅਤੇ ਪੌਂਡਾਂ ਦੇ ਪੂਰੇ-ਪੂਰੇ ਸਫ਼ੇ ਦੇ ਹਰ ਅਖ਼ਬਾਰ ਵਿੱਚ ਇਸ਼ਤਿਹਾਰ ਅਤੇ ਟੈਲੀਵੀਜ਼ਨ ਵਿੱਚ ਮਸ਼ਹੂਰੀਆਂ ਦੇ ਕੇ ਕਰੋੜਾਂ ਡਾਲਰ ਅਤੇ ਪੌਂਡ ਪੜ੍ਹੇ-ਲਿਖੇ ਸਾਇੰਸ ਦੇ ਯੁਗ ਵਿੱਚ ਵਸਣ ਵਾਲੇ ਲੋਕਾਂ ਤੋਂ ਠੱਗ ਰਹੇ ਹਨ।

ਜੇ ਕੋਈ ਵਿੱਦਿਆ ਪ੍ਰਾਪਤ ਦਾਨਾ ਇਹ ਉੱਤਰ ਦੇਵੇ ਕਿ ਅਸੀਂ ਤਾਂ ਇਨ੍ਹਾਂ ਅਜਮੇਰੀ ਬਾਬਿਆਂ, ਸੱਯਦਾਂ ਅਤੇ ਪੰਡਤਾਂ ਪਾਸ ਨਾ ਜਾਂਦੇ ਹਾਂ ਅਤੇ ਨਾ ਹੀ ਇਨ੍ਹਾਂ ਦੇ ਇਕੋ ਰਾਤ ਦੇ ਪਾਠ ਪੂਜਾ ਦੁਆਰਾ ਕਿਸਮਤ ਬਦਲਣ ਵਾਲੀਆਂ ਥੋਥੀਆਂ ਗੱਲਾਂ ਉਪਰ ਯਕੀਨ ਹੀ ਕਰਦੇ ਹਾਂ। ਫਿਰ ਅਗਲਾ ਸਵਾਲ ਬਣ ਜਾਂਦਾ ਹੈ, ਕਿ ਜੇ ਤੁਸੀਂ ਅਜਿਹੇ ਭਰਮ ਜਾਲ ਵਿੱਚ ਨਹੀਂ ਫਸੇ, ਪਰਮਾਤਮਾ ਨੇ ਤੁਹਾਨੂੰ ਬੁੱਧੀ ਦਿੱਤੀ ਹੈ, ਇਸ ਬੋਧਿਕਤਾ ਦੇ ਗਿਆਨ ਨਾਲ ਉਨ੍ਹਾਂ ਲੋਕਾਂ ਨੂੰ ਜਿਹੜੇ ਇਨ੍ਹਾਂ ਦੇ ਭਰਮ ਜਾਲ ਵਿੱਚ ਧੜਾ-ਧੜ ਫਸ ਕੇ ਕਰੋੜਾਂ ਡਾਲਰਾਂ ਅਤੇ ਪੌਂਡਾਂ ਦੀ ਸਵਾਹ ਬਣਾ ਰਹੇ ਹਨ, ਉਨ੍ਹਾਂ ਨੂੰ ਇਸ ਭਰਮ-ਜਾਲ ਵਿੱਚੋਂ ਕੱਢਣ ਲਈ ਤੁਸੀਂ ਕਿੰਨਾ ਕੁ ਯੋਗਦਾਨ ਪਾਇਆ ਹੈ ? ਜਿਨ੍ਹਾਂ ਵਿਚਾਰਵਾਨਾਂ ਨੇ ਲੁਕਾਈ ਨੂੰ ਇਨ੍ਹਾਂ ਦੇ ਭਰਮ ਜਾਲ ਵਿੱਚੋਂ ਕੱਢਣ ਲਈ ਉੱਦਮ ਕੀਤਾ ਹੈ, ਉਨ੍ਹਾਂ ਦਾ ਉਦਮ ਸ਼ਲਾਘਾਯੋਗ ਹੈ। ਜਿਨ੍ਹਾਂ ਦਾਨਿਆਂ ਨੇ ਆਪਣੀ ਬੋਧਿਕਤਾ ਨੂੰ ਆਪਣੇ ਤੱਕ ਹੀ ਸੀਮਤ ਰੱਖਿਆ ਹੈ, ਫਿਰ ਉਨ੍ਹਾਂ ਵਿੱਚ ਅਤੇ ਪੁਰਾਣੇ ਜੋਗੀਆਂ ਵਿੱਚ ਜੋ ਸੰਸਾਰ ਨੂੰ ਤਿਲਾਂਜਲੀ ਦੇ ਕੇ ਇਕਾਂਤਵਾਸ ਹੋ ਦਿਨ ਕਟੀ ਕਰਦੇ ਸਨ, ਗੁਰੂ ਦੀ ਨਿਗਾਹ ਵਿੱਚ ਕੋਈ ਫਰਕ ਨਹੀਂ, ਐਸੇ ਸਿੱਧਾਂ ਅਤੇ ਜੋਗੀਆਂ ਨੂੰ ਸੰਬੋਧਨ ਕਰਕੇ ਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫੁਰਮਾਨ ਕੀਤਾ ਸੀ—

**ਸਿਧ ਛਪਿ ਬੈਠੇ ਪਰਬਤੀਂ ਕਉਣੁ ਜਗਤਿ ਕਉ ਪਾਰਿ ਉਤਾਰਾ॥**

**ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨ ਛਾਰਾ॥**

**ਬਾਝੁ ਗੁਰੂ ਡੁਬਾ ਜਗੁ ਸਾਰਾ॥ ੨੯॥**

**ਵਾਰ ੧, ਪਉੜੀ ੨੯**

ਕਿਉਂਕਿ ਜਿੰਨਾ ਕਿਸੇ ਨੂੰ ਕੁਰਾਹੇ ਪਾਉਣ ਦਾ ਪਾਪ ਹੈ, ਉਨਾ ਹੀ ਸਾਹਮਣੇ ਕੁਰਾਹੇ ਪੈਂਦੇ ਨੂੰ ਵੇਖ ਕੇ ਚੁੱਪ ਕਰ ਰਹਿਣਾ ਅਤੇ ਸਹੀ ਅਗਵਾਈ ਨਾ ਦੇਣੀ ਪਾਪ ਹੈ।

## ਅਸ਼ਾਂਤ ਮਨੁੱਖ ਅਤੇ ਦੇਹਧਾਰੀਆਂ ਦਾ ਇੰਦ੍ਰਜਾਲ

ਅੱਜ ਜਿੰਨਾ ਵਿੱਦਿਆ ਦਾ ਪ੍ਰਚਾਰ ਅਤੇ ਪ੍ਰਸਾਰ ਹੋਇਆ ਹੈ, ਅੱਜ ਜਿੰਨੇ ਕੁ ਸੁੱਖ ਦੇ ਸਾਧਨ ਈਜ਼ਾਦ ਹੋਏ ਹਨ। ਪਿਛਲੀ ਸਦੀ ਦੇ ਦਹਾਕਿਆਂ ਵਿੱਚ ਇੰਨੇ ਸਰੀਰਕ ਸੁੱਖ ਅਰਾਮ ਮਨੁੱਖ ਦੇ ਪਾਸ ਉਪਲੱਬਧ ਨਹੀਂ ਸਨ, ਪਰ ਸਰੀਰਕ ਸੁੱਖਾਂ ਦੀ ਅਣਹੋਂਦ ਦੇ ਬਾਵਜੂਦ ਮਨੁੱਖ ਪਾਸ ਮਨ ਦੀ ਸ਼ਾਂਤੀ ਸੀ। ਅੱਜ ਮਾਇਆ ਦੇ ਅਤੇ ਸਰੀਰਕ ਸੁੱਖਾਂ ਦੇ ਸਾਰੇ ਸਾਧਨ ਮਨੁੱਖ ਪਾਸ ਉਪਲੱਬਧ ਹੋਣ ਦੇ ਬਾਵਜੂਦ ਜਿੰਨਾ ਮਨੁੱਖ ਹੁਣ ਅਸ਼ਾਂਤ ਦੁੱਖੀ ਅਤੇ ਪ੍ਰੇਸ਼ਾਨ ਹੈ ਇੰਨਾ ਸ਼ਾਇਦ ਪਿਛਲੇਰੇ ਬੀਤੇ ਸਮੇਂ ਵਿੱਚ ਨਾ ਹੋਇਆ ਹੋਵੇ। ਅੱਜ ਦਿਨੋਂ-ਦਿਨ ਵਧ ਰਹੀਆਂ ਖੁਦਕੁਸ਼ੀਆਂ, ਬਲਾਤਕਾਰ, ਖ਼ੂਨ-ਖਰਾਬੇ ਅਤੇ ਅੰਧਾ ਧੁੰਧ ਹਰ ਕਿਸਮ ਦੇ ਨਸ਼ਿਆਂ ਦੀ ਵਰਤੋਂ ਇਹ ਸਾਰੇ ਦੁੱਖ ਪ੍ਰੇਸ਼ਾਨੀਆਂ ਅਤੇ ਅਸ਼ਾਂਤੀ ਦੇ ਹੀ ਪ੍ਰਗਟਾਵੇ ਹਨ। ਅਸ਼ਾਂਤ, ਦੁਖੀ ਅਤੇ ਪ੍ਰੇਸ਼ਾਨ ਮਨੁੱਖ ਕੋਈ ਨਾ ਕੋਈ ਆਸਰਾ ਭਾਲਦਾ ਹੈ। ਸੰਸਾਰੀ ਆਸਰੇ, ਪਦਾਰਥੀ ਰਸ-ਕਸ ਅਤੇ ਵਿਸ਼ੇ ਭੋਗ ਮਨੁੱਖ ਭੋਗ ਚੁੱਕਾ ਹੁੰਦਾ ਹੈ ਇਨ੍ਹਾਂ ਪਦਾਰਥੀ ਅਤੇ ਰਸ ਕਸੀ ਸੁੱਖਾਂ ਨਾਲ ਮਨ ਨੂੰ ਸ਼ਾਂਤੀ ਮਿਲਣ ਦੀ ਥਾਂ ਸਗੋਂ ਅਸ਼ਾਂਤੀ ਵਿੱਚ ਹੋਰ ਵਾਧਾ ਹੋਇਆ ਹੁੰਦਾ ਹੈ, ਇਸ ਲਈ ਮਨੁੱਖ ਧਾਰਮਿਕ ਮਾਰਗ ਦੇ ਰਸਤੇ ਦੀ ਢੂੰਡ ਭਾਲ ਅਰੰਭ ਕਰਦਾ ਹੈ। ਸੱਚ ਧਰਮ ਦੇ ਮਾਰਗ ਉੱਤੇ ਚਲਣ ਦੁਆਰਾ ਆਤਮਿਕ ਸ਼ਾਂਤੀ ਅਵੱਸ਼ ਮਿਲਦੀ ਹੈ ਪਰ ਸੱਚੇ-ਸੁੱਚੇ ਧਰਮ ਦਾ ਮਾਰਗ ਬਹੁਤ ਕਠਿਨ ਹੈ। ਧਰਮ ਨੂੰ ਕਮਾਉਣ ਵਾਸਤੇ ਸੰਜਮੀ ਨਿਯਮਬੱਧਤਾ ਵਾਲਾ ਜੀਵਨ ਅਪਨਾਉਣਾ ਪੈਂਦਾ ਹੈ। ਪਦਾਰਥੀ ਰਸਕਸੀ ਜੀਵਨ ਨੂੰ ਸੰਜਮੀ ਕਰਨਾ ਪੈਂਦਾ ਹੈ। ਆਪਾ ਭਾਵ ਤਿਆਗ ਕੇ ਹੁਕਮ ਰਜਾਈ ਚਲਣਾ ਪੈਂਦਾ ਹੈ। ਸਿੱਖ ਧਰਮ ਦੇ ਅਸੂਲਾਂ ਵਲ ਹੀ ਸਰਾ-ਸਰੀ ਨਿਗਾਹ ਮਾਰ ਲਈਏ, ਸਿੱਖ ਬਣਨ ਲਈ ਸ੍ਰੀ ਗੁਰੂ ਰਾਮ ਦਾਸ ਜੀ ਨੇ ਗੁਰਸਿੱਖ ਦੇ

ਜੀਵਨ ਦਾ ਟਾਇਮ-ਟੇਬਲ ਗੁਰਬਾਣੀ ਵਿੱਚ ਅੰਕਿਤ ਕੀਤਾ ਹੈ।

**ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੁ ਭਲਕੇ[1] ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

**ਮ : ੪, ਪੰਨਾ ੩੦੫**

ਸਿੱਖੀ ਧਾਰਨ ਕਰਨ ਲਈ ਮਨ ਦੀ ਮੱਤ ਦਾ ਤਿਆਗ ਕਰਕੇ **"ਗੁਰਸਿਖ ਮੀਤ ਚਲਹੁ ਗੁਰ ਚਾਲੀ[2] ॥ ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ"** ਦੇ ਧਾਰਨੀ ਬਣਨਾ ਪੈਂਦਾ ਹੈ। "**ਗੁਰਿ ਕਹਿਆ ਸਾ ਕਾਰ ਕਮਾਵਹੁ**" ਅਨੁਸਾਰ ਜੀਵਨ ਬਤੀਤ ਕਰਨ ਲਈ ਗੁਰੂ ਨਾਲ ਬਚਨਬੱਧਤਾ ਕਰਨੀ ਪੈਂਦੀ ਹੈ। ਸੱਚਾ-ਸੁੱਚਾ ਧਰਮ ਮਾਰਗ ਅਪਨਾਉਣ ਲਈ ਤਾਂ "**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**" ਦਾ ਬਿਖਮ ਮਾਰਗ ਅਪਨਾਉਣਾ ਪੈਂਦਾ ਹੈ। ਪਰ ਖੁੱਲ੍ਹਾ ਖੁਲਾਸਾ ਜੀਵਨ ਬਤੀਤ ਕਰਨ ਵਾਲੇ ਮਨੁੱਖ ਨੂੰ ਨਿਯਮਬੱਧਤਾ ਵਾਲਾ ਧਰਮ-ਜੀਵਨ ਚੰਗਾ ਨਹੀਂ ਲੱਗਦਾ। ਉਸ ਨੂੰ ਤਾਂ ਫੌਰਨ ਬਿਨਾਂ ਕੁਝ ਮਿਹਨਤ ਕੀਤੇ ਗਰੰਟੀਸ਼ੁਦਾ ਧਰਮ ਦੀ ਪੁੜੀ ਚਾਹੀਦੀ ਹੈ। ਜਿਵੇਂ ਕਿ ਪੰਜਾਬੀ ਦਾ ਅਖਾਣ ਹੈ "ਹਿੰਙ ਲੱਗੇ ਨ ਫਟਕੜੀ ਰੰਗ ਚੋਖਾ ਆਵੇ" ਅਜਿਹੇ ਮਨੁੱਖਾਂ ਦੀ ਮਾਨਸਿਕਤਾ ਨੂੰ ਪੜ੍ਹ ਕੇ ਦੇਹਧਾਰੀ ਗੁਰੂਆਂ ਦੇ ਚੇਲੇ ਆਪਣੇ ਗੁਰੂ ਵਲੋਂ ਚਲਾਏ ਨੱਕ ਵੱਢੇ-ਧਰਮ ਪੰਥ ਵਿੱਚ ਸ਼ਾਮਲ ਕਰਨ ਲਈ ਉਸ ਅੱਗੇ ਇੰਦ੍ਰਜਾਲ ਵਿਛਾ ਦਿੰਦੇ ਹਨ ਅਤੇ ਦੇਹਧਾਰੀ ਗੁਰੂ ਦੀਆਂ ਅਣਹੋਣੀਆਂ ਸਿਫ਼ਤਾਂ ਦੇ ਪੁਲ ਬੰਨ੍ਹਣੇ ਅਰੰਭ ਕਰ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਧਰਮ ਤਾਂ ਆਤਮਾ ਦੀ ਖੇਡ ਹੈ। ਸਰੀਰ ਦਾ ਧਰਮ ਨਾਲ ਕੋਈ ਸਬੰਧ ਨਹੀਂ। ਸਰੀਰ ਨੂੰ ਕਿਸੇ ਬੰਧਨ ਵਿੱਚ ਪਾਉਣ ਦੀ ਲੋੜ ਨਹੀਂ,

---

੧ ਅੰਮ੍ਰਿਤ ਵੇਲੇ

੨ ਗੁਰੂ ਦਾ ਦਰਸਾਇਆ ਰਸਤਾ

ਜਿਹੋ ਜਿਹਾ ਮਨ ਚਾਹੁੰਦਾ ਹੈ, ਖਾਉ ਪੀਉ ਮੌਜ਼ਾਂ ਮਾਣੋ ਅਤੇ ਆਪਣੀ ਆਤਮਾ ਨੂੰ ਪ੍ਰਸੰਨ ਰਖੋ। ਆਤਮਾਂ ਪ੍ਰਸੰਨ ਹੋ ਗਈ ਸਮਝੋ ਪਰਮਾਤਮਾਂ ਪ੍ਰਸੰਨ ਹੋ ਗਿਆ। ਆਤਮਾਂ ਕਿਸੇ ਬੰਧਨ ਬੰਧੇਜ ਵਿੱਚ ਨਹੀਂ ਪੈਣੀ ਚਾਹੀਦੀ। ਬਸ ਇੱਕ ਵਾਰੀ ਤੁਸੀਂ ਸਾਡੇ ਗੁਰੂ ਦੇ ਦਰਸ਼ਨ ਕਰਕੇ ਉਸ ਨੂੰ ਗੁਰੂ ਬਣਾ ਲਵੋ ਤੁਹਾਡੇ ਪਿਛਲੇ ਸਾਰੇ ਪਾਪ ਕਰਮਾਂ ਦੀ ਜ਼ਿੰਮੇਂਵਾਰੀ ਗੁਰੂ ਖੁਦ ਲੈ ਕੇ ਅਗਾਂਹ ਵੀ ਪਾਰ ਉਤਾਰੇ ਦੀ ਗਰੰਟੀ ਦੇਵੇਗਾ। ਤੁਸੀਂ ਸਿਰਫ ਹਫ਼ਤੇ ਵਿੱਚ ਇੱਕ ਵਾਰੀ ਜੇ ਰੁਝੇਵਾਂ ਜ਼ਿਆਦਾ ਹੋਵੇ ਮਹੀਨੇ ਜਾਂ ਤਿੰਨ ਮਹੀਨੇ ਬਾਅਦ ਸਾਡੇ ਗੁਰੂ ਦੇ ਡੇਰੇ ਹਾਜ਼ਰੀ ਭਰ ਆਉਣੀ, ਬਸ ਇੰਨੀ ਹਾਜ਼ਰੀ ਹੀ ਤੁਹਾਡੇ ਸਾਰੇ ਮਨੋਰਥ ਪੂਰੇ ਕਰ ਦੇਵੇਗੀ। ਕੁਝ ਘੰਟਿਆਂ ਦੀ ਹਾਜ਼ਰੀ ਤੁਹਾਡੇ ਲੋਕ-ਪ੍ਰਲੋਕ ਸਵਾਰ ਕੇ, ਇਸ ਸੰਸਾਰ ਦੇ ਸੁੱਖ ਅਤੇ ਆਤਮਿਕ ਸ਼ਾਂਤੀ ਤੁਹਾਨੂੰ ਬਖਸ਼ਿਸ਼ ਕਰਵਾ ਦੇਵੇਗੀ। ਜਿਉਂ-ਜਿਉਂ ਤੁਸੀਂ ਹੋਰ ਸ਼ਰਧਾਲੂਆਂ ਨੂੰ ਸੰਗਤ ਵਿੱਚ ਲਿਆਉਗੇ, ਤੁਹਾਡੇ ਪਰਿਵਾਰਾਂ ਦਾ ਉਧਾਰ ਵੀ ਹੋ ਜਾਵੇਗਾ। ਮਰਨ ਤੋਂ ਬਾਅਦ ਵੀ ਸਾਡਾ ਗੁਰੂ ਤੁਹਾਨੂੰ ਸਮਸ਼ਾਨ ਘਾਟ ਤੋਂ ਆਪਣੀ ਪੁਰੀ ਤੱਕ ਲਿਜਾਵੇਗਾ। ਦੇਹਧਾਰੀ ਗੁਰੂਆਂ ਦੇ ਤਨਖਾਹੀ ਏਜੰਟ ਅਤੇ ਚੇਲੇ ਅਜਿਹੀਆਂ ਮਨ ਭਰਮਾਉਣੀਆਂ ਅਤੇ ਅਣਹੋਣੀਆਂ ਗੱਲਾਂ ਕਰਾਮਾਤੀ ਢੰਗ ਨਾਲ ਸੁਣਾ ਕੇ ਅਸ਼ਾਂਤ ਅਤੇ ਦੁਖੀ ਮਨੁੱਖਾਂ ਨੂੰ ਗੁਰੂ ਡੰਮ ਦੇ ਇੰਦ੍ਰਜਾਲ ਵਿੱਚ ਫਸਾ ਲੈਂਦੇ ਹਨ। ਇਧਰ ਅਗਿਆਨਤਾ ਵਿੱਚ ਗ੍ਰੱਸੇ ਮਨੁੱਖ ਨੂੰ ਫੋਕੀ ਧਰਵਾਸ ਮਿਲ ਜਾਂਦੀ ਹੈ ਉਧਰ ਦੰਭੀ ਗੁਰੂਆਂ ਦੇ ਚੇਲਿਆਂ ਦੇ ਟੋਲੇ ਵਿੱਚ ਇੱਕ ਹੋਰ ਮੈਂਬਰ ਦਾ ਵਾਧਾ ਹੋ ਜਾਂਦਾ ਹੈ।

ਇਸੇ ਕੜੀ ਅਧੀਨ ਹੀ ਸਿਰਸੇ ਸ਼ਹਿਰ ਵਿੱਚ ਗੁਰਮੀਤ ਰਾਮ ਰਹੀਮ ਵਿਅਕਤੀ ਸੱਚੇ-ਸੌਦੇ ਦਾ ਬੋਰਡ ਲਾ ਕੇ ਡੇਰੇ ਦੇ ਅੰਦਰ ਕੂੜ-ਕੁਸੱਤ ਕੂੜੇ ਦੇ ਢੇਰ ਵੇਚ ਰਿਹਾ ਹੈ, ਅਤੇ ਆਚਰਣ ਹੀਣਤਾ ਦਾ ਵਪਾਰ ਚਲਾ ਰਿਹਾ ਹੈ। ਧਰਮ ਦੇ ਨਾਉਂ ਹੇਠ ਅਧਰਮ ਦਾ ਕਾਰਜ ਕੀਤਾ ਜਾ ਰਿਹਾ ਹੈ। ਅਖੌਤੀ ਧਰਮ ਅਪਨਾਉਣ ਲਈ ਕੋਈ ਬੰਦਸ਼ ਨਹੀਂ ਅਤੇ ਨਾ ਹੀ ਕੋਈ ਨਿਯਮਬੱਧਤਾ ਦਾ ਜੀਵਨ ਦਰਸਾਇਆ ਜਾਂਦਾ ਹੈ। ਇਸ ਖਿਚੜੀ ਧਰਮ ਦੇ ਧਾਰਨੀ ਬਣ ਕੇ ਹਰ ਬੰਦਾ ਆਪਣੇ ਮਨ ਨੂੰ ਧਰਮੀ ਹੋਣ ਦਾ ਧਰਵਾਸ ਵੀ ਦੇ ਸਕਦਾ ਹੈ ਅਤੇ ਅਯਾਸ਼ੀ ਵੀ ਰੱਜ ਕੇ ਕਰ ਸਕਦਾ ਹੈ। ਇਸੇ ਰਸਤੇ ਨੂੰ ਅਪਨਾਉਂਦਿਆਂ ਨਰਕਧਾਰੀਆਂ ਅਤੇ ਨੂਰਮਹਿਲੀਆਂ ਦੀਆਂ ਦੁਕਾਨਾਂ ਵੀ ਦਿਨ ਦੂਣੀ ਰਾਤ ਚੌਗਣੀ ਉੱਨਤੀ ਕਰ ਰਹੀਆਂ ਹਨ। ਇਨ੍ਹਾਂ ਵਲ ਵੇਖ ਕੇ ਅਤੇ ਰੀਸ ਕਰਕੇ ਹੀ ਭਨਿਆਰੇ ਵਾਲੇ ਪਿਆਰੇ ਵਰਗੇ ਅਤੇ ਹੋਰ ਅਨੇਕਾਂ ਦੇਹਧਾਰੀ ਸਉਣ-ਭਾਦਰੋਂ ਦੀਆਂ ਖੁੰਬਾਂ ਵਾਂਗੂੰ ਨਿੱਤ ਨਵੇਂ ਉਗਮ ਰਹੇ ਹਨ ਜੋ ਹਰ

ਧਰਮੀ ਅਤੇ ਅਧਿਆਤਮ ਵਾਦੀ ਸੋਚ ਦੇ ਧਾਰਨੀ ਲਈ ਖਤਰੇ ਦੀ ਘੰਟੀ ਹਨ। ਅੱਜ ਹਰ ਧਰਮ ਦੇ ਧਾਰਨੀ ਮਨੁੱਖ ਨੂੰ ਧਰਮ ਦੀਆਂ ਕਦਰਾਂ-ਕੀਮਤਾਂ ਦੀ ਹੇਠੀ ਕਰਨ ਵਾਲਿਆਂ ਪ੍ਰਤੀ ਦੀਰਘ ਸੋਚ ਅਪਨਾਉਣ ਦੀ ਲੋੜ ਹੈ।

## ਅਗਿਆਨਤਾ ਦੀ ਸਿਖਰ

ਪਰ ਅੱਜ ਘੋਰ ਕਲਯੁਗ ਦਾ ਸਮਾਂ ਚਲ ਰਿਹਾ ਹੈ "**ਅੰਨ੍ਹੀ ਪੀਹੇ ਕੁੱਤਾ ਚੱਟੈ**" ਦੀ ਪੰਜਾਬੀ ਕਹਾਵਤ ਪੂਰਨ ਤੌਰ ਤੇ ਥਾਵਾਂ-ਥਾਵਾਂ ਉਤੇ ਸਾਕਾਰ ਹੋ ਰਹੀ ਹੈ। ਹਰ ਮਨੁੱਖ ਭੋਲੇ ਭਾਵ ਜਾਂ ਅਨਜਾਣ ਪੁਣੇ ਵਿੱਚ ਖੂਬ ਲੁਟਿਆ ਜਾ ਰਿਹਾ ਹੈ। ਪਰਮਾਤਮਾਂ ਨੇ ਮਨੁੱਖ ਨੂੰ ਅਕਲ ਸੱਚ ਝੂਠ ਦਾ ਨਿਰਨਾ ਕਰਨ ਅਤੇ ਵਰਤਣ ਲਈ ਦਿੱਤੀ ਹੈ। ਪਰ ਲੁਟਾਣ ਵਾਲਿਆਂ ਨੇ ਇਸ ਅਕਲ ਨਾਲ ਸੱਚ-ਝੂਠ ਦੀ ਪਰਖ ਤਾਂ ਕੀ ਕਰਨੀ ਹੈ ਸਗੋਂ ਪ੍ਰਭੂ ਬਖਸ਼ੀ ਅਕਲ ਨੂੰ ਮੂਲੋਂ ਛਿੱਕੇ ਉਪਰ ਟੰਗ ਰਖਿਆ ਹੈ ਅਤੇ ਲੁੱਟਣ ਵਾਲਿਆਂ ਨੇ ਵੀ ਪਰਮਾਤਮਾਂ ਦਾ ਡਰ ਭਉ ਵਿਸਾਰ ਕੇ ਆਪਣੀ ਜ਼ਮੀਰ ਨੂੰ ਪੱਕਾ ਜਿੰਦਰਾ ਲਾਇਆ ਹੋਇਆ ਹੈ ਤਾਂ ਜੋ ਜ਼ਮੀਰ ਦੀ ਆਵਾਜ਼ ਸੁਣਾਈ ਹੀ ਨਾ ਦੇਵੇ। ਇਸੇ ਕਾਰਨ ਕਰਕੇ ਹੀ ਅਖੌਤੀ ਦੇਹਧਾਰੀਆਂ ਦੇ ਡੇਰਿਆਂ ਵਿੱਚ ਪੰਜ ਰੁਪੈ ਦੀ ਜੁਐਣ ਦਾ ਪੈਕਟ ਪੰਜ ਸੌ ਰੁਪੈ ਵਿੱਚ ਵੇਚਿਆ ਜਾ ਰਿਹਾ ਹੈ। ਦਸ ਗਰਾਮ ਇਲੈਚੀਆਂ ਦਾ ਪੈਕਟ ਦਸ ਸੌ ਰੁਪੈ ਕੀਮਤ ਪਾਉਂਦਾ ਹੈ। ਸਧਾਰਨ ਨਲਕੇ ਦੇ ਪਾਣੀ ਦੀ ਬੋਤਲ ਨੂੰ ਦੇਹਧਾਰੀ ਗੁਰੂ ਦਾ ਹੱਥ ਛੁਹਾ ਕੇ ਉਸ ਨੂੰ ਅੰਮ੍ਰਿਤ ਦਰਸਾ ਕੇ ਤਿੰਨ ਤੋਂ ਪੰਜ ਸੌ ਰੁਪਏ ਵਿੱਚ ਸ਼ਰਧਾਲੂਆਂ ਨੂੰ ਦਿੱਤਾ ਜਾਂਦਾ ਹੈ। ਸਧਾਰਨ ਗੁੱਗਲ ਦੀ ਧੂਪ ਜਾਂ ਅਗਰਬੱਤੀਆਂ ਦੀ ਡੱਬੀ ਜੋ ਬਜ਼ਾਰ ਵਿੱਚੋਂ ਪੰਜ ਤੋਂ ਦਸ ਰੁਪੈ ਵਿੱਚ ਸੁਖੈਨ ਮਿਲ ਜਾਂਦੀ ਹੈ, ਪਰ ਇਹੋ ਧੂਪ ਅਤੇ ਅਗਰਬੱਤੀਆਂ ਦੀ ਡੱਬੀ ਨੂੰ ਜਦੋਂ ਦੇਹਧਾਰੀ ਗੁਰੂਆਂ ਦੀ ਛੋਹ ਪ੍ਰਾਪਤ ਹੋ ਜਾਂਦੀ ਹੈ ਤਾਂ ਇਸੇ ਧੂਪ ਅਤੇ ਅਗਰਬੱਤੀਆਂ ਦਾ ਮੁੱਲ ਸੈਂਕੜੇ ਗੁਣਾਂ ਵਧਾ ਦਿੱਤਾ ਜਾਂਦਾ ਹੈ। ਇਲੈਚੀਆਂ, ਜੁਵੈਣ ਅਤੇ ਧੂਪ ਦੀ ਗੱਲ ਤਾਂ ਇੱਕ ਪਾਸੇ ਰਹੀ, ਮਨੁੱਖੀ ਜ਼ਮੀਰ ਵਿੱਚ ਇੰਨਾ ਨਿਘਾਰ ਆ ਚੁੱਕਾ ਹੈ ਕਿ ਪਸ਼ੂਆਂ ਦੇ ਗੋਬਰ ਦੀ ਸਵਾਹ ਦੀਆਂ ਪੁੜੀਆਂ ਵਿਚੋਂ ਵੀ ਆਪਣੇ ਪਰਿਵਾਰ ਦੀ ਤੰਦਰੁਸਤੀ, ਆਤਮਿਕ ਸੁੱਖ ਅਤੇ ਸਰਬ ਮਨੋਕਾਮਨਾ ਦੀ ਪੂਰਤੀ ਭਾਲਦਾ ਮਨੁੱਖ ਜਿੱਥੇ ਦੇਹਧਾਰੀਆਂ ਦੇ ਦਰ ਉਪਰ ਹਰ ਹਫ਼ਤੇ ਪਧਾੜੀਆਂ ਭਰਦਾ ਹੈ ਉਥੇ ਇਨ੍ਹਾਂ ਗੋਹੇ ਦੀ ਸਵਾਹ ਦੀਆਂ ਪੁੜੀਆਂ ਦੀ ਹਜ਼ਾਰਾਂ ਰੁਪੈ ਕੀਮਤ ਅਦਾ ਕਰਕੇ ਬੜਾ ਖੁਸ਼ ਹੁੰਦਾ ਹੈ। ਅਜੋਕੇ ਵਿਦਿਆ ਦੇ ਪ੍ਰਚਾਰ ਅਤੇ ਪ੍ਰਸਾਰ ਦੇ

ਸਮੇਂ ਵਿੱਚ ਮਨੁੱਖ ਅਗਿਆਨਤਾ ਅਤੇ ਨਦਾਨਗੀ ਦੀਆਂ ਸਾਰੀਆਂ ਹੱਦਾਂ ਬੰਨ੍ਹੇ ਉਲੰਘ ਜਾਂਦਾ ਹੈ।

ਘਰ ਵਿੱਚ ਨਵੇਂ ਬੱਚੇ ਦੀ ਆਮਦ ਅਤੇ ਵਿਆਹ ਸ਼ਾਦੀਆਂ ਦੀ ਖੁਸ਼ੀ ਵੀ ਉਨਾਂ ਚਿਰ ਪ੍ਰਵਾਨ ਨਹੀਂ ਹੁੰਦੀ ਜਿੰਨਾ ਚਿਰ ਸਿਵਿਆਂ ਵਿੱਚ ਜਾ ਕੇ ਜਠੇਰਿਆਂ ਦੀ ਮੜ੍ਹੀ ਦੀ ਮੋਹਰ ਨਹੀਂ ਲਗਾਈ ਜਾਂਦੀ। ਜਿਨ੍ਹਾਂ ਪਾਸ ਖੁਲ੍ਹੀ ਮਾਇਆ ਦੇ ਗੱਫੇ ਹਨ ਉਹ ਤਾਂ ਲਾੜੀ ਲਾੜੇ ਨੂੰ ਜਾਂ ਨਵਜੰਮੇਂ ਬੱਚੇ ਨੂੰ ਗੁਰੂ ਦੀ ਅਸੀਸ ਛੱਡ ਕੇ ਵਾਜਿਆਂ-ਗਾਜਿਆਂ ਅਤੇ ਢੋਲ-ਢਮਕਿਆਂ ਨਾਲ, ਸਮੇਤ ਰਿਸ਼ਤੇਦਾਰਾਂ ਦੇ ਮੜ੍ਹੀਆਂ-ਮੱਠਾਂ ਵਲ ਜਲੂਸ ਬਣਾ ਕੇ ਜਠੇਰਿਆਂ ਦੀ ਉਪਮਾਂ ਦੇ ਗੀਤ ਗਾਉਂਦੇ ਮਠਿਆਈਆਂ ਦੇ ਥਾਲ ਅਤੇ ਫਲਾਂ ਦੀਆਂ ਟੋਕਰੀਆਂ ਲੈ ਕੇ ਜਾਂਦੇ ਹਨ ਅਤੇ ਮਰ ਚੁੱਕੇ ਜਠੇਰਿਆਂ ਦੇ ਮੱਠਾਂ ਅੱਗੇ ਰੱਖ ਕੇ ਬੇਨਤੀਆਂ ਕਰਦੇ ਅਤੇ ਅਗਾਂਹ ਆਉਣ ਵਾਲੇ ਸਮੇਂ ਵਿੱਚ ਖੁਸ਼ੀ ਖੇੜਾ ਮਿਲਣ ਲਈ ਮਨੌਤਾਂ ਮੰਨਦੇ ਹਨ ਅਤੇ ਮੱਥੇ ਰਗੜਦੇ ਹਨ। ਕਈ ਮਨਮਤੀਏ ਜੋ ਆਪਣੇ ਆਪ ਨੂੰ ਸਿੱਖ ਵੀ ਕਹਾਉਂਦੇ ਹਨ, ਉਹ ਇਨ੍ਹਾਂ ਤੋਂ ਵੀ ਦੋ ਕਦਮ ਅੱਗੇ ਜਾ ਕੇ ਗੁਰੂ ਦੀ ਬੇਅਦਬੀ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੜ੍ਹੀਆਂ ਵਿੱਚ ਬਣੇ ਹਾਲ ਜਾਂ ਛੈਂਡਾਂ ਵਿੱਚ ਪ੍ਰਕਾਸ਼ ਕਰਕੇ ਅਖੰਡ-ਪਾਠ ਕਰਾਉਣ ਦੀ ਹਮਾਕਤ ਵੀ ਕਰਦੇ ਹਨ। ਲੋਭ ਲਾਲਚ ਵਿੱਚ ਫਸੇ ਗ੍ਰੰਥੀ ਸਿੰਘ ਵੀ ਆਪਣੀ ਰੋਜੀ-ਰੋਟੀ ਦੀ ਖਾਤਰ ਇਨ੍ਹਾਂ ਮਨਮਤੀਆਂ ਦਾ ਪੂਰਾ ਸਾਥ ਦਿੰਦੇ ਹਨ। ਕਈ ਥਾਈਂ ਅਜਿਹੀ ਮਨਮਤ ਨੂੰ ਰੋਕਣ ਲਈ ਲੜਾਈ ਝਗੜੇ ਵੀ ਹੋ ਚੁੱਕੇ ਹਨ।

ਸਤਿਗਰੂ ਜੀ ਨੇ ਸਾਨੂੰ ਕਿਹੜਾ ਮਾਰਗ ਦਸਿਆ ਸੀ ਅਸੀਂ ਅੱਜ ਕਿਹੜੇ ਮਾਰਗ ਉਪਰ ਚਲ ਪਏ ਹਾਂ, ਸੋਚਣ ਅਤੇ ਵੀਚਾਰਨ ਦੀ ਲੋੜ ਹੈ। ਗੁਰੂ ਨੇ ਤਾਂ ਸੱਚ ਧਰਮ ਦਾ ਰਸਤਾ ਦਰਸਾਉਂਦੇ ਹੁਕਮ ਕੀਤਾ ਸੀ ਕਿ ਵੇਖੋ ਸੰਸਾਰ ਵਿੱਚ ਕਿਹੋ ਜਿਹਾ ਕੂੜ ਕੁਸੱਤ ਦਾ ਵਰਤਾਰਾ ਵਰਤ ਰਿਹਾ ਹੈ। ਕੋਈ ਪਸ਼ੂ ਬਿਰਤੀ ਵਾਲੇ ਮਨੁੱਖ ਪੱਥਰਾਂ ਦੇ ਬੁੱਤਾਂ ਨੂੰ ਪੂਜੀ ਜਾ ਰਹੇ ਹਨ। ਕੋਈ ਮੁਰਦਿਆਂ ਦੀਆਂ ਕਬਰਾਂ ਅਤੇ ਮੜ੍ਹੀਆਂ ਦਾ ਪੂਜਣ ਕਰਨ ਵੱਲ ਦੌੜੀ ਜਾ ਰਹੇ ਹਨ। ਸਾਰਾ ਸੰਸਾਰ ਹੀ ਫੋਕਟ ਕੂੜ ਕੁਸੱਤ ਦੇ ਕਰਮਾਂ ਵਿੱਚ ਹੀ ਉਲਝਿਆ ਹੋਇਆ ਹੈ। ਸਰਬ ਉਪਮਾ ਜੋਗ ਪ੍ਰਭੂ ਜੀ ਦੀ ਪ੍ਰਾਪਤੀ ਦੇ ਰਸਤੇ ਦਾ ਕਿਸੇ ਨੇ ਭੇਦ ਹੀ ਨਹੀਂ ਪਾਇਆ।

**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਪਾਇਓ ॥**

*ਸਵਯੇ ਪਾ : ੧੦*

## ਇੱਧਰ ਭੀੜਾਂ ਕਿਉਂ ?

ਕਬਰਾਂ ਮੜ੍ਹੀਆਂ ਮੱਠਾਂ ਅਤੇ ਦੇਹਧਾਰੀ ਗੁਰੂਆਂ ਦੇ ਡੇਰਿਆਂ ਦੀ ਰੌਣਕ ਇੰਨੀ ਤੇਜ਼ੀ ਨਾਲ ਕਿਉਂ ਵਧ ਰਹੀ ਹੈ ? ਕਾਰਨ ਬੜਾ ਸਪੱਸ਼ਟ ਜਿਹਾ ਨਜ਼ਰ ਆਉਂਦਾ ਹੈ। ਮਨੁੱਖ ਜਨਮਾਂ ਜਨਮਾਂਤਰਾਂ ਤੋਂ ਸਰੀਰਕ ਕਰਮ ਕਰਨ ਦਾ ਬਹੁਤ ਆਦੀ ਹੈ। ਸਰੀਰਕ ਕਰਮ ਮਨੁੱਖ ਸਾਰਾ-ਸਾਰਾ ਦਿਨ ਵੀ ਬੜੀ ਖੁਸ਼ੀ ਨਾਲ ਕਰ ਸਕਦਾ ਹੈ। ਕਬਰਾਂ-ਮੜ੍ਹੀਆਂ ਉਤੇ ਜਾ ਕੇ ਦੀਵੇ ਜਗਾ ਆਉਣੇ, ਭੰਡਾਰਾ ਕਰ ਦੇਣਾ, ਮਿੱਠੇ ਚੌਲਾਂ ਦੀਆਂ ਦੇਗਾਂ ਚੜ੍ਹਾ ਦੇਣੀਆਂ, ਦੇਹਧਾਰੀ ਗੁਰੂਆਂ ਦੇ ਡੇਰਿਆਂ ਵਿੱਚ ਜਾ ਕੇ ਹਫਤਾ-ਦਸ ਦਿਨ ਹਾਜਰੀ ਭਰ ਕੇ ਸੇਵਾ ਕਰ ਆਉਣੀ, ਇਹ ਸਾਰੇ ਸਰੀਰਕ ਕਰਮ ਹਨ, ਜੋ ਮਨੁੱਖ ਨੂੰ ਕਰਨੇ ਔਖੇ ਨਹੀਂ ਲਗਦੇ। ਇਹੋ ਜਿਹੇ ਸੌਖ ਕਰਮੀ ਥਾਵਾਂ ਉਤੇ ਹਮੇਸ਼ਾਂ ਹੀ ਭੀੜ-ਭੜੱਕਾ ਬਹੁਤਾ ਹੁੰਦਾ ਹੈ।

ਦੂਸਰੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫੁਰਮਾਨ ਅਨੁਸਾਰ **"ਆਖਣਿ ਅਉਖਾ ਸਾਚਾ ਨਾਉ"** ਦੇ ਬਿਖਮ ਮਾਰਗ ਉਪਰ ਚਲਣ ਲਈ ਸਾਰੇ ਸਰੀਰਕ ਕਰਮ ਕਾਂਡਾਂ ਦਾ ਤਿਆਗ ਕਰਕੇ ਨਾਮ ਜਪ ਦੁਆਰਾ ਮਨ ਅਤੇ ਆਤਮਾ ਨੂੰ ਅੰਤਰਮੁਖੀ ਕਰਕੇ **"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ"** ਦੇ ਰਸਤੇ ਨੂੰ ਅਪਨਾਉਣਾ ਪੈਂਦਾ ਹੈ ਅਤੇ ਨਿਸ-ਬਾਸਰ[1] ਜਾਗਤ ਜੋਤ ਦਾ ਜਪ ਕਰਕੇ ਹਿਰਦੇ ਵਿੱਚ ਪ੍ਰਭੂ ਜੋਤ ਨੂੰ ਪ੍ਰਗਟ ਕਰਕੇ ਮਨੁੱਖਾ ਜਨਮ ਦੀ ਮੰਜਲ ਨੂੰ ਤੈਅ ਕਰਨ ਦੇ ਰਸਤੇ ਉਤੇ ਚਲਣਾ ਪੈਂਦਾ ਹੈ ਜੋ ਬਹੁਤ ਕਠਿਨ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ।

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥**
**ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤਿ ਜਗੈ ਘਟਿ ਮੈ ਤਬ ਖਾਲਸ ਤਾਹਿ ਨਿਖਾਲਸ ਜਾਨੈ ॥ ੧ ॥**

*ਸ੍ਰੀ ਮੁਖ ਵਾਕ ਪਾ : ੧੦*

---

੧ ਰਾਤ ਦਿਨ

ਇਸੇ ਕਰਕੇ ਬਿਖਮ ਮਾਰਗ ਦੇ ਰਸਤੇ **"ਕੋਟਨ ਮੈ ਨਾਨਕ ਕੋਊ ਨਾਰਾਇਣ ਜਿਹ ਚੀਤਿ"** ਦੇ ਵਿਰਲੇ ਪਾਂਧੀ ਦਿਖਾਈ ਦਿੰਦੇ ਹਨ। ਬਾਬਾ ਕਬੀਰ ਜੀ ਨੇ ਵੀ ਗੁਰਬਾਣੀ ਵਿੱਚ ਆਪਣਾ ਅਨੁਭਵ ਵਰਨਣ ਕੀਤਾ ਹੈ, ਕਿ ਕਰਮਕਾਂਡੀ ਰਸਤੇ ਤੁਰਨ ਵਾਲਿਆਂ ਪਿਛੇ ਲੋਕਾਂ ਦੀਆਂ ਬਹੁਤ ਭੀੜਾਂ ਲਗਦੀਆਂ ਹਨ ਪਰ ਪਰਮਾਤਮਾ ਦੀ ਪ੍ਰਾਪਤੀ ਦੇ ਬਿਖਮ ਮਾਰਗ ਨੂੰ ਅਪਨਾਉਣ ਵਾਲੇ ਬਹੁਤ ਵਿਰਲੇ ਹਨ।

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥**

**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥**

**ਸਲੋਕ ਕਬੀਰ ਪੰਨਾ ੧੩੭੩**

ਦੁਨਿਆਵੀ ਤੌਰ ਤੇ ਵੀ ਵੇਖਣ ਨੂੰ ਮਿਲਦਾ ਹੈ ਕਿ ਜਿਉਂ-ਜਿਉਂ ਮਨੁੱਖ ਉਚੇਰਾ ਚੜ੍ਹਦਾ ਹੈ, ਪਹਾੜਾਂ ਦੀਆਂ ਚੋਟੀਆਂ ਉਪਰ ਕੋਈ ਵਿਰਲਾ-ਵਿਰਲਾ ਟਾਵਾਂ-ਟਾਵਾਂ ਮਨੁੱਖ ਨਜ਼ਰੀ ਪੈਂਦਾ ਹੈ। ਜਿਉਂ-ਜਿਉਂ ਮਨੁੱਖ ਨਿਵਾਣਾ ਵਲ ਉਤਰਦਾ ਹੈ ਤਿਉਂ-ਤਿਉਂ ਨਿਵਾਣਾ ਵਿੱਚ ਲੁਕਾਈ ਦੀਆਂ ਭੀੜਾਂ ਮਿਲਣ ਲੱਗ ਜਾਂਦੀਆਂ ਹਨ। ਇੱਕ ਸਮੇਂ ਮਹਾਤਮਾ ਬੁੱਧ ਜੀ ਨੇ ਵੀ ਆਪਣੇ ਚਚੇਰੇ ਭਾਈ ਭਿਖਸ਼ੂ ਅਨੰਦ ਜੀ ਨੂੰ ਸਿਖਿਆ ਦਿੰਦੇ ਫੁਰਮਾਇਆ ਸੀ, ਹੇ ਅਨੰਦ ! ਜਿੱਥੇ ਬਹੁਤੀ ਭੀੜ ਹੋਵੇ ਉਥੇ ਚੰਗੇ ਬੰਦੇ ਨਹੀਂ ਹੁੰਦੇ ਅਤੇ ਚੰਗੇ ਬੰਦਿਆਂ ਦੀ ਕਦੇ ਭੀੜ ਨਹੀਂ ਹੁੰਦੀ।

## ਮਤ ਕੋ ਭਰਮਿ ਭੁਲੈ ਸੰਸਾਰਿ

ਅੱਜ ਹਾਲਾਤ ਐਸੇ ਵਰਤ ਗਏ ਹਨ, ਹਰ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫੁਰਮਾਨ ਅਨੁਸਾਰ **"ਕੂੜੁ ਫਿਰੈ ਪਰਧਾਨੁ ਵੇ ਲਾਲੋ"** ਦੇ ਬਚਨ ਸੱਚ ਹੋ ਰਹੇ ਹਨ ਅਤੇ **"ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ"** ਦਾ ਵਰਤਾਰਾ ਸਾਮਰਤਖ ਹੋ ਰਿਹਾ ਹੈ। ਅੱਜ ਸਿੱਖ ਨੇ ਕਲਯੁਗ ਦੇ ਪ੍ਰਭਾਵ ਤੋਂ ਬਚਣ ਲਈ **"ਸਿਖੀ ਸਿਖਿਆ ਗੁਰ ਵੀਚਾਰਿ"** ਦੇ ਧਾਰਨੀ ਬਣਨਾ ਸੀ ਅਤੇ **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਨੂੰ ਆਪਣਾ ਜੀਵਨ ਧੁਰਾ ਬਨਾਉਣਾ ਸੀ। ਪਰ ਸਤਿਗੁਰੂ ਜੀ ਦਾ ਉਪਦੇਸ਼ ਸੁਣਨ ਅਤੇ ਕਮਾਉਣ ਦੀ ਥਾਂ ਅੱਜ ਦਾ ਅਖੌਤੀ ਸਿੱਖ ਬਾਕੀ ਅਨਮਤੀਆਂ ਨਾਲੋਂ ਵੀ ਹਰ ਕੂੜ ਕਰਮ ਕਰਨ ਵਿੱਚ ਉਨ੍ਹਾਂ ਤੋਂ ਚਾਰ ਕਦਮ ਅੱਗੇ ਲੰਘ ਰਿਹਾ ਹੈ। ਅੱਜ ਕਬਰਾਂ, ਮੜ੍ਹੀਆਂ, ਮੱਠਾਂ, ਜਠੇਰਿਆਂ ਦੇ ਜਾਲ ਵਿੱਚ ਜਿੱਥੇ ਸਿੱਖ ਫਸ ਰਿਹਾ ਹੈ, ਉਥੇ ਕਰਤੇ ਪ੍ਰਭੂ ਨੂੰ ਛੱਡ ਕੇ ਉਸ ਦੀ ਕ੍ਰਿਤ (ਦੇਵੀ ਦੇਵਤਿਆਂ) ਪਿਛੇ ਭਜਣ ਤੋਂ ਵੀ ਸਿੱਖ ਸਭ ਤੋਂ ਮੋਹਰੀ ਹੋ ਤੁਰਦਾ ਹੈ, ਅੱਜ ਦੇਵੀ ਦੇ ਸੰਗਾਂ

ਵਿੱਚ, ਬਾਬੇ ਬਾਲਕ ਨਾਥ, ਵਡਭਾਗ ਸਿੰਘ ਅਤੇ ਸਖੀ ਸਰਵਰਾਂ ਦੇ ਸੰਗਾਂ ਵਿੱਚ ਵੀ ਸਿੱਖ ਮੋਹਰੀ ਹੋ ਕੇ ਸ਼ਮੂਲੀਅਤ ਕਰਨ ਤੋਂ ਗੁਰੇਜ਼ ਨਹੀਂ ਕਰਦਾ। ਸਤਿਗੁਰੂ ਦਾ ਸੱਚਾ-ਸੁੱਚਾ ਉਪਦੇਸ਼ ਕਿ **"ਬਿਨੁ ਕਰਤਾਰ ਨ ਕਿਰਤਮ ਮਾਨੋ ॥ ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ"** ਦੇ ਸੱਚੇ ਅਦਰਸ਼ਕ ਅਸੂਲ ਸਿੱਖ ਦੀ ਨਜ਼ਰ ਤੋਂ ਉਹਲੇ ਹੋ ਗਏ ਹਨ। ਭਾਈ ਗੁਰਦਾਸ ਜੀ ਦਾ ਫੁਰਮਾਨ **"ਕਰਤਾ ਛਡਿ ਕੀਤੇ ਲਪਟਾਯਾ ॥"** ਦੀ ਸੱਚਾਈ ਅੱਜ ਸਿੱਖ ਸਾਕਾਰ ਕਰ ਰਿਹਾ ਹੈ। ਪਰ ਯਾਦ ਰਖੋ **"ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ"** ਦੀ ਸੱਚਾਈ ਅੰਤ ਨੂੰ ਜ਼ਰੂਰ ਸਾਕਾਰ ਹੋਣੀ ਹੀ ਹੈ। ਜਿਹੜਾ ਵੀ ਕੂੜੇ, ਅਡੰਬਰੀ, ਦੇਹਧਾਰੀ ਗੁਰੂਆਂ ਦਾ ਬਾਹਰਲਾ ਠਾਠ-ਬਾਠ ਵੇਖ ਕੇ ਅਤੇ ਅਤਿ ਕਥਨੀ ਲਾਰਿਆਂ ਉਪਰ ਭਰੋਸਾ ਕਰਕੇ ਇਨ੍ਹਾਂ ਦੀ ਆਸਾ ਲਾ ਬੈਠੇਗਾ, ਉਸ ਨੂੰ [੧]ਸਿੰਬਲੀ ਤੋਤੇ ਵਾਂਗ ਨਿਰਾਸਾ ਹੀ ਪੱਲੇ ਪਵੇਗੀ। ਸਤਿਗੁਰੂ ਨਾਨਕ ਦੇਵ ਜੀ ਦਾ ਆਸਾ ਜੀ ਦੀ ਵਾਰ ਦਾ ਫੁਰਮਾਨ ਹੈ ਕਿ ਭਾਵੇਂ ਸਿੰਮਲ ਦਾ ਰੁੱਖ ਬੜਾ ਉੱਚਾ, ਸਿੱਧਾ ਅਤੇ ਮੋਟਾ ਹੁੰਦਾ ਹੈ ਪਰ ਜਿਹੜੇ ਪੰਛੀ ਸਿੰਮਲ ਦੇ ਫਲ ਖਾਣ ਦੀ ਆਸਾ ਰੱਖ ਕੇ ਆ ਬੈਠਦੇ ਹਨ, ਉਨ੍ਹਾਂ ਨੂੰ ਨਿਰਾਸ਼ ਹੀ ਪਰਤਣਾ ਪੈਂਦਾ ਹੈ ਕਿਉਂਕਿ ਸਿੰਮਲ ਦਾ ਦਰਖਤ ਭਾਵੇਂ ਉੱਚਾ ਲੰਮਾ, ਮੋਟਾ ਹੁੰਦਾ ਹੈ ਪਰ ਇਸ ਦੇ ਫਲ ਫਿੱਕੇ ਅਤੇ ਫੁੱਲ (ਬਕਬਕੇ) ਬੇ-ਸੁਆਦੇ ਹੁੰਦੇ ਹਨ।

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**

**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥**

**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥**

*ਸਲੋਕ ਮ : ੧ ਪੰਨਾ ੪੭੦*

ਭਾਈ ਗੁਰਦਾਸ ਜੀ ਨੇ ਵੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਫੁਰਮਾਨ ਦੀ ਹੋਰ ਵਧੇਰੇ ਵਿਆਖਿਆ ਕਰਦੇ ਫੁਰਮਾਨ ਕੀਤਾ ਹੈ, ਕਿ ਜਿਹੜੇ ਮਨੁੱਖ ਆਕਾਸ਼ ਵਿੱਚ ਬਣੀ ਹੋਈ ਕਲਪਤ ਗੰਧਰਭ ਨਗਰੀ ਵਲ ਵੇਖ ਕੇ ਆਸਾਂ ਬਣਾ ਲੈਂਦੇ ਹਨ ਕਿ ਸਰੀਰ ਤਿਆਗਣ ਉਪਰੰਤ ਅਸੀਂ ਇਸ ਹਰੀਚੰਦ ਨਗਰੀ ਦੇ ਵਾਸੀ ਬਣ ਜਾਵਾਂਗੇ, ਉਹ ਕਦੇ ਵੀ ਗੰਧਰਭ ਨਗਰੀ ਦਾ ਨਿਵਾਸ ਅਤੇ ਸੁੱਖ ਪ੍ਰਾਪਤ ਨਹੀਂ ਕਰ ਸਕਦੇ ਕਿਉਂਕਿ ਉਥੇ ਕੋਈ ਗੰਧਰਭ ਨਗਰੀ ਨਹੀਂ ਹੈ। ਕੇਵਲ ਵੇਖਣ ਨੂੰ ਹੀ ਪ੍ਰਤੀਤ ਹੁੰਦੀ ਹੈ। ਜਿਸ ਤਰ੍ਹਾਂ ਅਤਿ ਗਰਮੀਆਂ ਦੇ ਦਿਨਾਂ ਵਿੱਚ ਭੁੱਖ ਲਾਉਂਦੀ

---

੧ ਸਿੰਬਲ ਦੇ ਫਲ ਖਾਣ ਦੀ ਆਸ ਲੈ ਕੇ ਆਉਣ ਵਾਲਾ ਤੋਤਾ

ਪਵਣ, ਪਾਣੀ ਦਾ ਭੁਲੇਖਾ ਪਾਉਂਦੀ ਹੈ ਜੇ ਕੋਈ ਪਿਆਸਾ ਮਨੁੱਖ ਇਸ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਨਾਲ ਆਪਣੀ ਤ੍ਰੇਹ ਮਿਟਾਉਣਾ ਚਾਹੇ, ਉਸ ਦੀ ਕਦੇ ਵੀ ਪਿਆਸ ਨਹੀਂ ਮਿਟੇਗੀ ਕਿਉਂਕਿ ਭ੍ਰਾਤਰਿਕ ਜਲ ਝੂਠਾ ਹੈ, ਅਸਲੀ ਪਾਣੀ ਨਹੀਂ, ਗਰਮ ਹਵਾ ਕੇਵਲ ਪਾਣੀ ਦਾ ਭੁਲੇਖਾ ਹੀ ਪਾਉਂਦੀ ਹੈ। ਇਵੇਂ ਹੀ ਸੁਪਨੇ ਵਿੱਚ ਰਾਜ ਭਾਗ ਦਾ ਮਾਲਕ ਬਣ ਕੇ ਆਪਣੇ ਆਪ ਨੂੰ ਰਾਜਾ ਜਾਨਣ ਵਾਲਾ ਅਤੇ ਸੁਪਨੇ ਵਿੱਚ ਵਿਸ਼ੇ ਰਸ ਭੋਗਣ ਵਾਲੇ ਮਨੁੱਖ ਦੀ ਕਦੇ ਤ੍ਰਿਪਤੀ ਨਹੀਂ ਹੁੰਦੀ। ਸੁਪਨਾ ਖਤਮ ਹੋਣ ਉਪਰੰਤ ਪਛਤਾਵਾ ਹੀ ਪੱਲੇ ਪੈਂਦਾ ਹੈ। ਜਿਹੜਾ ਮਨੁੱਖ ਬ੍ਰਿਛ ਦੀ ਛਾਂ ਦਾ ਸਦੀਵੀਂ ਅਨੰਦ ਮਾਨਣ ਦੀ ਲਾਲਸਾ ਲਾ ਬੈਠਦਾ ਹੈ, ਉਸ ਦੀ ਆਸ ਵੀ ਕਦੇ ਪੂਰੀ ਨਹੀਂ ਹੁੰਦੀ ਕਿਉਂਕਿ ਜਿਵੇਂ-ਜਿਵੇਂ ਸੂਰਜ ਢਲਦਾ ਹੈ ਤਿਵੇਂ-ਤਿਵੇਂ ਬ੍ਰਿਛ ਦੀ ਛਾਉਂ ਵੀ ਖਤਮ ਹੋ ਜਾਂਦੀ ਹੈ। ਜਿਵੇਂ ਬਾਜੀਗਰ ਦੀ ਖੇਡ ਵੀ ਥੋੜ੍ਹੇ ਸਮੇਂ ਦਾ ਨਾਟਕੀ ਤਮਾਸ਼ਾ ਅਤੇ ਲੋਕਾਂ ਦਾ ਮਨੋ-ਪ੍ਰਚਾਵਾ ਹੀ ਹੁੰਦਾ ਹੈ ਜੋ ਸਦੀਵੀਂ ਨਹੀਂ ਰਹਿੰਦਾ । ਇਸੇ ਤਰ੍ਹਾਂ ਜਿਹੜਾ ਮਨੁੱਖ ਝੂਠੇ ਲਾਰੇ ਲਾਉਣ ਅਤੇ ਲੋਕ-ਪ੍ਰਲੋਕ ਦੇ ਸੁੱਖਾਂ ਦੇ ਦਾਹਵੇ ਬੰਨ੍ਹਣ ਵਾਲਿਆਂ ਦੀ ਆਸਾ ਲਾ ਬੈਠਦਾ ਹੈ, ਉਸ ਦੀ ਵੀ ਆਸਾ ਕਦੇ ਪੂਰੀ ਨਹੀਂ ਹੁੰਦੀ, ਨਿਰਾਸ਼ਤਾ ਅਵੱਸ਼ ਪੱਲੇ ਪੈਂਦੀ ਹੈ।

**ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ॥**

**ਥਲ ਵਿਚ ਤਪਨਿ ਭਠੀਆਂ ਕਿਉਂ ਲਹੈ ਪਿਆਸਾ॥**

**ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ॥**

**ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉਂ ਆਸਾ॥**

**ਬਾਜੀਗਰ ਦੀ ਖੇਡ ਜਿਉਂ ਸਭੁ ਕੂੜੁ ਤਮਾਸਾ॥**

**ਰਲੈ ਜੁ ਸੰਗਤਿ ਮੀਣਿਆਂ ਉਠਿ ਚਲੈ ਨਿਰਾਸਾ॥੮॥** *ਵਾਰ ੩੬ ਪਉੜੀ੮॥*

ਭਾਈ ਗੁਰਦਾਸ ਜੀ ਦੀਆਂ ਇਸੇ ਸੰਦਰਭ ਵਿੱਚ ਉਚਾਰਨ ਕੀਤੀਆਂ ਦੋ ਤਿੰਨ ਪਉੜੀਆਂ ਹੋਰ ਵਾਚ ਲਈਏ, ਇਨ੍ਹਾਂ ਆਪੂ ਬਣ ਬੈਠੇ ਝੂਠੇ ਲਾਰੇ ਲਾਉਣ ਵਾਲੇ ਗੁਰੂਆਂ ਦੀ ਅਸਲੀਅਤ ਦਾ ਪਤਾ ਚਲ ਜਾਵੇਗਾ। ਭਾਈ ਸਾਹਿਬ ਜੀ ਦਾ ਜੀਵਨ ਸੇਧ ਦੇਣ ਵਾਲਾ ਬੜਾ ਪਿਆਰਾ ਬਚਨ ਹੈ। ਆਪ ਪੁਛਦੇ ਹਨ ਕਿ ਜੇ ਕਿਸੇ ਨੇ ਦਰਿਆ ਤੋਂ ਪਾਰ ਜਾਣਾ ਹੋਵੇ ਉਹ ਭੇਡ ਦੀ ਪੂੰਛ ਨੂੰ ਫੜ ਕੇ ਦਰਿਆ ਵਿੱਚ ਠਿੱਲ ਪਵੇ ਕੀ ਉਹ ਦਰਿਆ ਤੋਂ ਪਾਰ ਹੋ ਸਕਦਾ ਹੈ ? ਕਦਾਚਿਤ ਦਰਿਆ ਚੋਂ ਪਾਰ ਨਹੀਂ ਹੋਵੇਗਾ, ਪਾਣੀ ਵਿੱਚ ਗੋਤੇ ਜ਼ਰੂਰ ਖਾਏਗਾ। ਭਲਾ ਕੋਈ ਮਨੁੱਖ

ਸੁੱਖ ਦੀ ਆਸ ਰੱਖ ਕੇ ਭੂਤਾਂ ਨਾਲ ਮਿੱਤ੍ਰਤਾ ਪਾ ਲਵੇ ਉਸ ਨੂੰ ਸੁੱਖ ਤਾਂ ਕੀ ਮਿਲਣਾ ਹੈ ਪਰ ਹਰ ਵੇਲੇ ਦਾ ਸੰਸਾ ਜ਼ਰੂਰ ਮਿਲ ਜਾਵੇਗਾ, ਪਤਾ ਨਹੀਂ ਭੂਤ ਨੇ ਕਦੋਂ ਮਾਰ ਦੇਣਾ ਹੈ। ਇਸੇ ਤਰ੍ਹਾਂ ਨਦੀ ਕਿਨਾਰੇ ਉਗੇ ਹੋਏ ਬ੍ਰਿਛ ਦੇ ਫਲ ਖਾਣ ਦੀ ਜੇ ਕੋਈ ਮਨੁੱਖ ਇੱਛਾ ਕਰ ਬੈਠੇ, ਉਸ ਦੀ ਇੱਛਾ ਵੀ ਕਦੇ ਪੂਰੀ ਨਹੀਂ ਹੁੰਦੀ, ਪਤਾ ਨਹੀਂ ਕਦੋਂ ਨਦੀ ਨੇ ਬ੍ਰਿਛ ਨੂੰ ਰੋੜ੍ਹ ਲਿਜਾਣਾ ਹੈ। ਮੁਰਦੇ ਨਾਲ ਵਿਆਹ ਕਰਨ ਵਾਲੀ ਇਸਤ੍ਰੀ ਦੇ ਸੁਹਾਗਾ-ਭਾਗ ਮਾਨਣ ਦੀ ਇੱਛਾ ਵੀ ਕਦੇ ਪੂਰੀ ਨਹੀਂ ਹੋ ਸਕਦੀ। ਕੌੜੇ ਅੱਕ ਧਤੂਰੇ ਦੇ ਜ਼ਹਿਰੀਲੇ ਬੀਜ ਬੀਜਣ ਨਾਲ ਕਿਸੇ ਵੀ ਮਨੁੱਖ ਨੂੰ ਅੰਮ੍ਰਿਤ ਫਲ ਪ੍ਰਾਪਤ ਨਹੀਂ ਹੋ ਸਕਦੇ। ਇਸੇ ਤਰ੍ਹਾਂ ਆਪ ਖੁਦ ਭੁੱਲੇ ਹੋਏ ਅਤੇ ਲੁਕਾਈ ਨੂੰ ਅਸਲੀ ਜੀਵਨ ਵਲੋਂ ਕੁਰਾਹੇ ਪਾਉਣ ਵਾਲਿਆਂ ਨਾਲ ਪ੍ਰੀਤੀ ਕਰਨ ਵਾਲਿਆਂ ਨੂੰ ਸੁੱਖ ਤਾਂ ਕੀ ਪ੍ਰਾਪਤ ਹੋਣੇ ਹਨ ਸਗੋਂ ਇਸ ਲੋਕ ਵਿੱਚ ਦੁੱਖ, ਨਿਰਾਸ਼ਤਾ ਅਤੇ ਪ੍ਰਲੋਕ ਵਿੱਚ ਜਮਦੂਤਾਂ ਦੀ ਮਾਰ ਜ਼ਰੂਰ ਸਹਾਰਨੀ ਪਵੇਗੀ।

**ਭੇਡੈ ਪੂਛਲਿ ਲਗਿਆਂ ਕਿਉਂ ਪਾਰਿ ਲੰਘੀਐ॥**

**ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ॥**

**ਨਦੀ ਕਿਨਾਰੈ ਰੁਖੜਾ ਵਿਸਾਹੁ ਨ ਕੀਐ॥**

**ਮਿਰਤਕ ਨਾਲਿ ਵੀਆਹੀਐ ਸੁਹਾਗੁ ਨ ਥੀਐ॥**

**ਵਿਸੁ ਹਲਾਹਲਿ ਬੀਜਿ ਕੈ ਕਿਉਂ ਅੰਮ੍ਰਿਉ ਲਹੀਐ॥**

**ਬੇਮੁਖ ਸੇਤੀ ਪਿਰਹੜੀ ਜਮ ਡੰਡੁ ਸਹੀਐ॥**

*ਵਾਰ ੩੪ ਪਉੜੀ ੭*

ਇਸੇ ਵਾਰ ਦੀ ਪੰਦਰਵੀਂ ਪਉੜੀ ਵਿੱਚ ਉੱਚੇ-ਸੁੱਚੇ ਜੀਵਨ ਵਲੋਂ ਕੁਰਾਹੇ ਪਾਉਣ ਵਾਲੇ ਅਤੇ ਫੋਕੇ ਦਾਹਵੇ ਬਨ੍ਹਾਉਣ ਵਾਲੇ ਦੰਭੀ ਗੁਰੂਆਂ ਤੋਂ ਜਗਿਆਸੂ ਨੂੰ ਕਿਵੇਂ ਨਿਰਾਸ਼ਾ ਹੁੰਦੀ ਹੈ? ਉਸ ਦਾ ਵਰਨਣ ਭਾਈ ਸਾਹਿਬ ਜੀ ਨੇ ਬੜੇ ਵਿਅੰਗਮਈ ਢੰਗ ਨਾਲ ਅੰਕਿਤ ਕੀਤਾ ਹੈ। ਆਪ ਫੁਰਮਾਉਂਦੇ ਹਨ ਕਿ ਪਵਿੱਤਰਤਾ ਦੀ ਆਸ ਲਾ ਕੇ ਕੋਈ ਕਾਲਖ ਦੀ ਕੋਠੜੀ ਵਿੱਚ ਵੜ ਜਾਵੇ ਉਸ ਨੂੰ ਪਵਿੱਤਰਤਾ ਤਾਂ ਕੀ ਮਿਲਣੀ ਹੈ, ਸਗੋਂ ਸਿਰ ਮੂੰਹ ਕਾਲਖ ਨਾਲ ਜ਼ਰੂਰ ਭਰ ਜਾਵੇਗਾ। ਜੇ ਕੋਈ ਬੋਹਲ ਦੀ ਪ੍ਰਾਪਤੀ ਵਾਸਤੇ ਕਲਰਾਠੀ ਜ਼ਮੀਨ ਵਿੱਚ ਫਸਲ ਬੀਜ ਦੇਵੇ ਉਸ ਨੂੰ ਫਸਲ ਦੀ ਪ੍ਰਾਪਤੀ ਤਾਂ ਕੀ ਹੋਣੀ ਹੈ, ਸਗੋਂ ਬੀਜ ਵੀ ਅਕਾਰਥ ਚਲਾ ਜਾਵੇਗਾ। ਇਸੇ ਤਰ੍ਹਾਂ ਟੁੱਟੀ ਹੋਈ ਪੀਂਘ ਪੀਂਘਣ ਨਾਲ ਅਕਾਸ਼ੀ ਹੁਲਾਰੇ ਤਾਂ ਪ੍ਰਾਪਤ ਨਹੀਂ ਹੋ

ਸਕਦੇ ਪਰ ਪੀਂਘ ਟੁੱਟਣ ਨਾਲ ਟੋਏ ਵਿੱਚ ਡਿੱਗ ਕੇ ਜ਼ਰੂਰ ਲੱਤਾਂ ਬਾਹਾਂ ਤੁੜਾ ਬੈਠੇਗਾ। ਨਦੀ ਤੋਂ ਪਾਰ ਹੋਣ ਲਈ ਅਣਤਾਰੂ ਦਾ ਮੋਢਾ ਫੜ ਕੇ ਕਦੇ ਵੀ ਨਦੀ ਤੋਂ ਪਾਰ ਨਹੀਂ ਹੋਇਆ ਜਾ ਸਕਦਾ ਪਰ ਅਣਤਾਰੂ ਦਾ ਮੋਢਾ ਫੜਨ ਵਾਲਾ ਪਾਣੀ ਵਿੱਚ ਗੋਤੇ ਜ਼ਰੂਰ ਖਾਵੇਗਾ। ਇਸੇ ਤਰ੍ਹਾਂ ਜਿਹੜਾ ਮਨੁੱਖ ਘਰ ਨੂੰ ਅੱਗ ਲਾ ਕੇ ਖੁਦ ਹੀ ਅੱਗ ਲਗੇ ਮਕਾਨ ਵਿੱਚ ਸੌਂ ਜਾਵੇ ਉਸ ਮਨੁੱਖ ਦੀ ਸਹਾਇਤਾ ਕਰਨੀ ਵੀ ਵਿਅਰਥ ਹੈ। ਜਿਹੜਾ ਉਸ ਦੀ ਸਹਾਇਤਾ ਕਰੇਗਾ ਉਹ ਵੀ ਅੱਗ ਵਿੱਚ ਸੜ ਮਰੇਗਾ। ਇਸੇ ਤਰ੍ਹਾਂ ਅਸਲੀ ਜੀਵਨ ਤੋਂ ਭੁੱਲੇ ਹੋਏ ਅਤੇ ਲੁਕਾਈ ਨੂੰ ਕੁਰਾਹੇ ਪਾਉਣ ਵਾਲੇ ਬਹੁਰੂਪੀਏ ਗੁਰੂਆਂ ਦੀ ਸੰਗਤ ਵਿੱਚੋਂ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਦਾ, ਸਦਾ ਨੁਕਸਾਨ ਹੀ ਹੁੰਦਾ ਹੈ। ਇਸ ਲਈ ਉਨ੍ਹਾਂ ਦੀ ਸੰਗਤ ਕਰਨ ਤੋਂ ਹਮੇਸ਼ਾਂ ਡਰਦੇ ਹੀ ਰਹਿਣਾ ਚਾਹੀਦਾ ਹੈ।

**ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ॥**

**ਕਲਰਿ ਖੇਤੀ ਬੀਜੀਐ ਕਿਹੁ ਕਾਜੁ ਨ ਸਰੀਐ॥**

**ਟੁੱਟੀ ਪੀਂਘੈ ਪੀਂਘੀਐ ਪੈ ਟੋਏ ਮਰੀਐ॥**

**ਕੰਨਾ ਫੜ ਮਨਤਾਰੂਆਂ ਕਿਉਂ ਦੁਤਰੁ ਤਰੀਐ॥**

**ਅਗਿ ਲਾਇ ਮੰਦਰਿ ਸਵੈ ਤਿਸੁ ਨਾਲਿ ਨ ਫਰੀਐ॥**

**ਤਿਉਂ ਠਗ ਸੰਗਤਿ ਬੇਮੁਖਾਂ ਜੀਅ ਜੋਖਹੁ ਡਰੀਐ॥ ੧੫॥**

*ਵਾਰ ੩੪ ਪਉੜੀ ੧੫॥*

ਇਸੇ ਵਾਰ ਦੀ ਤੀਸਰੀ ਪਉੜੀ ਵਿੱਚ ਭਾਈ ਗੁਰਦਾਸ ਜੀ ਉਨ੍ਹਾਂ ਕਰਨੀਹੀਣ ਆਗੂਆਂ ਦਾ ਜਿਹੜੇ **"ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥"** ਦੀ ਕਾਰ ਕਰਕੇ ਆਪ ਵੀ ਪ੍ਰਭੂ ਤੋਂ ਬੇਮੁਖ ਹੁੰਦੇ ਹਨ ਅਤੇ ਦੂਸਰਿਆਂ ਨੂੰ ਵੀ ਆਪਣੇ ਨਾਲ ਭਾਈਵਾਲ ਬਣਾ ਕੇ ਉਨ੍ਹਾਂ ਦਾ ਜੀਵਨ ਬਰਬਾਦ ਕਰਨ ਦਾ ਕਾਰਨ ਬਣਦੇ ਹਨ, ਦੀ ਅਸਲੀਅਤ ਦਰਸਾਉਂਦੇ ਆਪ ਜੀ ਉਦਾਹਰਣ ਦਿੰਦੇ ਹਨ ਕਿ ਇਨ੍ਹਾਂ ਕਰਨੀਹੀਣ ਆਗੂਆਂ ਦਾ ਹਾਲ ਤਾਂ ਉਸ ਇਸਤ੍ਰੀ ਵਰਗਾ ਹੈ, ਜਿਹੜੀ ਆਪ ਤਾਂ ਸਹੁਰੇ ਘਰ ਵਸਦੀ ਨਹੀਂ ਪਰ ਲੋਕਾਂ ਨੂੰ ਸਿਖਿਆ ਦਿੰਦੀ ਹੈ ਕਿ ਸਹੁਰੇ ਘਰ ਵਸਣਾ ਅਤੇ ਸੱਸ ਸਹੁਰੇ ਦੀ ਆਗਿਆ ਵਿੱਚ ਚਲਣਾ ਚੰਗਾ ਕੰਮ ਹੈ। ਐਸੀ ਕਰਨੀਹੀਣ ਇਸਤਰੀ ਨਾਲ ਪਤੀ ਤਾਂ ਗੱਲ ਕਰਨ ਨੂੰ ਤਿਆਰ ਨਹੀਂ ਪਰ ਉਹ ਆਪਣੇ ਆਪ ਨੂੰ ਲੋਕਾਂ ਵਿੱਚ ਪਤੀ ਦੀ ਵਫ਼ਾਦਾਰ ਪ੍ਰਗਟ ਕਰਦੀ ਹੈ। ਇਨ੍ਹਾਂ ਕਰਨੀਹੀਣ ਆਪੂ ਬਣੇ ਗੁਰੂਆਂ ਦਾ ਹਾਲ ਤਾਂ ਉਸ ਚੂਹੇ ਵਰਗਾ ਹੈ ਜਿਹੜਾ ਆਪ

ਤਾਂ ਖੁੱਡ ਵਿੱਚ ਸਮਾ ਨਹੀਂ ਸਕਦਾ ਪਰ ਆਪਣੇ ਲੱਕ ਨਾਲ ਬਹੁਤ ਵੱਡਾ ਛੱਜ ਬੰਨੀ ਫਿਰਦਾ ਹੈ। ਇਨ੍ਹਾਂ ਦਾ ਹਾਲ ਤਾਂ ਉਸ ਅਨਜਾਣ ਮਨੁੱਖ ਵਾਲਾ ਹੈ ਜਿਸ ਨੂੰ ਬਿਛੂਆਂ ਦਾ ਮੰਤ੍ਰ ਤਾਂ ਆਉਂਦਾ ਨਹੀਂ ਪਰ ਹੱਥ ਸੱਪਾਂ ਨੂੰ ਪਾਉਂਦਾ ਹੈ। ਇਨ੍ਹਾਂ ਦਾ ਹਾਲ ਤਾਂ ਉਸ ਮੂਰਖ ਬੰਦੇ ਵਾਲਾ ਹੈ, ਜਿਹੜਾ ਅਕਾਸ਼ ਨੂੰ ਤੀਰ ਮਾਰਦਾ ਹੈ, ਉਸ ਨੂੰ ਇਹ ਨਹੀਂ ਪਤਾ ਕਿ ਅਕਾਸ਼ ਨੂੰ ਮਾਰਿਆ ਤੀਰ ਮੁੜ ਮੇਰੇ ਹੀ ਸਿਰ ਵਿੱਚ ਵਜਣਾ ਹੈ। ਇਸੇ ਤਰ੍ਹਾਂ ਕਰਨੀ ਤੋਂ ਹੀਣੇ ਆਗੂ ਇਸ ਲੋਕ ਵਿੱਚ ਦੁੱਖੀ ਹੁੰਦੇ ਹਨ ਅਤੇ ਪ੍ਰਲੋਕ ਵਿੱਚ ਜਮਦੂਤਾਂ ਦੀ ਮਾਰ ਪੈਣ ਤੇ ਪਛਤਾਉਂਦੇ ਹਨ।

**ਆਪਿ ਨ ਵੰਞੈ ਸਹੁਰੈ ਸਿਖ ਲੋਕ ਸੁਣਾਵੈ ॥**
**ਕੰਤੁ ਨ ਪੁਛੈ ਵਾਤੜੀ ਸੁਹਾਗੁ ਗਣਾਵੈ ॥**
**ਚੂਹਾ ਖੁਡ ਨਾ ਮਾਵਈ ਲਕਿ ਛੱਜੁ ਵਲਾਵੈ ॥**
**ਮੰਤੁ ਨ ਹੋਇ ਅਠੂਹਿਆਂ ਹਥੁ ਸਪੀਂ ਪਾਵੈ ॥**
**ਸਰੁ ਸੰਨ੍ਹੈ ਆਗਾਸ ਨੋ ਫਿਰਿ ਮਥੇ ਆਵੈ ॥**
**ਦੁਹੀ ਸਠਾਈ ਜ਼ਰਦ ਰੂ ਬੇਮੁਖ ਪਛੁਤਾਵੈ ॥** *ਵਾਰ ੩੪ ਪਉੜੀ ੩ ॥*

## ਕੂੜ ਦਾ ਪਾਜ ਛੇਤੀ ਉਗੜ ਜਾਂਦਾ ਹੈ (ਇਤਿਹਾਸਕ ਸਾਖੀ)

ਅੱਜ ਹਰ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫੁਰਮਾਨ ਅਨੁਸਾਰ "**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ**" ਦੀ ਸੱਚਾਈ ਸਾਕਾਰ ਹੋ ਰਹੀ ਹੈ। ਹਰ ਪਾਸੇ ਕੂੜ ਕੁਸੱਤ ਦਾ ਹੀ ਬੋਲਬਾਲਾ ਪ੍ਰਧਾਨ ਹੋ ਰਿਹਾ ਹੈ ਅੱਜ ਕਰਨੀ ਤੋਂ ਥੋਥੇ ਅਖੌਤੀ ਝੂਠੇ ਗੁਰੂ ਆਪਣੇ ਏਜੰਟਾਂ ਰਾਹੀਂ ਤ੍ਰਿਲੋਕੀ ਦੀਆਂ ਖਬਰਾਂ ਅਤੇ ਕਰਾਮਾਤੀ ਕਹਾਣੀਆਂ ਭੋਲੇ-ਭਾਲੇ ਜਗਿਆਸੂਆਂ ਨੂੰ ਸੁਣਾ ਕੇ ਗੁਰੂ ਡੰਮ ਦੇ ਜਾਲ ਵਿੱਚ ਫਸਾਉਣ ਲਈ ਬਹੁਤ ਹੀ ਯਤਨਸ਼ੀਲ ਹਨ। ਲੋਕ ਅਜਿਹੀਆਂ ਝੂਠੀਆਂ ਕਰਾਮਾਤੀ ਕਹਾਣੀਆਂ ਸੁਣ ਕੇ ਉਨ੍ਹਾਂ ਉਪਰ ਯਕੀਨ ਕਰਕੇ ਗੁਰੂ ਡੰਮ ਦੇ ਇੰਦਰਜਾਲ ਵਿੱਚ ਫਸੀ ਵੀ ਜਾ ਰਹੇ ਹਨ। ਪਰ ਯਾਦ ਰਖੋ ਅਜਿਹਾ ਪਖੰਡ ਸਦੀਵ ਕਾਲ ਨਹੀਂ ਚਲਦਾ, ਇੱਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਅਵੱਸ਼ ਸਾਕਾਰ ਹੋ ਜਾਂਦਾ ਹੈ "**ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥**" ਦੀ ਖੇਡ ਵਰਤ ਹੀ ਜਾਂਦੀ ਹੈ। ਪਿਛਲੇਰੇ ਸਮੇਂ ਵਿੱਚ ਵੀ ਅਜਿਹੇ ਲੋਕ ਆਪਣੇ ਆਪ ਨੂੰ ਅੰਤਰਯਾਮੀ ਦਰਸਾ ਕੇ ਲੁਕਾਈ ਨੂੰ ਤ੍ਰਿਲੋਕੀ ਦੀਆਂ ਖਬਰਾਂ ਸੁਣਾ ਕੇ ਲੁੱਟਦੇ ਰਹੇ ਹਨ। ਅਜਿਹੇ ਹੀ

ਤ੍ਰਿਲੋਕੀ ਦੀਆਂ ਖਬਰਾਂ ਦਰਸਾਉਣ ਵਾਲੇ ਦਾ ਪਾਜ ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਜਗਨਨਾਥ ਪੁਰੀ ਵਿੱਚ ਉਘੇੜਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜਗਨਨਾਥ ਪੁਰੀ ਨੂੰ ਜਾ ਰਹੇ ਸਨ, ਰਸਤੇ ਵਿੱਚ ਇੱਕ ਸੜਕ ਦੇ ਕਿਨਾਰੇ ਆਪ ਨੇ ਲੋਕਾਂ ਦੀ ਕਾਫੀ ਭੀੜ ਜੁੜੀ ਹੋਈ ਵੇਖੀ। ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਜੁੜੀ ਹੋਈ ਭੀੜ ਦੇ ਵਿੱਚ ਜਾ ਬਿਰਾਜੇ ਅਤੇ ਵੇਖਿਆ ਕਿ ਇੱਕ ਪੰਡਤ ਜਿਸ ਨੇ ਜੋਗ ਆਸਣ ਸਿੱਖੇ ਹੋਏ ਸਨ, ਪਦਮ ਆਸਣ ਲਾ ਕੇ ਬੈਠਾ ਹੈ। ਅੱਖਾਂ ਮੂੰਦ ਕੇ ਉਸ ਨੇ ਸੱਜੇ ਹੱਥ ਦੇ ਅੰਗੂਠੇ ਅਤੇ ਅੰਗੂਠੇ ਨਾਲ ਦੀਆਂ ਦੋ ਉਂਗਲਾਂ ਨਾਲ ਆਪਣੇ ਨੱਕ ਨੂੰ ਪਕੜਿਆ ਹੋਇਆ ਹੈ ਅਤੇ ਤ੍ਰਿਕੁਟੀ ਉਪਰ ਧਿਆਨ ਟਿਕਾ ਕੇ ਸਮਾਧੀ ਲੀਨ ਹੈ। ਸਤਿਗੁਰਾਂ ਲੋਕਾਂ ਨੂੰ ਸੰਬੋਧਨ ਕਰਕੇ ਪੁੱਛਿਆ ਕਿ ਤੁਸੀਂ ਇਥੇ ਜੋਗੀ ਦੇ ਸਨਮੁਖ ਭੀੜ ਬਣਾ ਕੇ ਕਿਉਂ ਬੈਠੇ ਹੋ ? ਇੱਕ ਸਿਆਣੇ ਨੇ ਉੱਤਰ ਦਿੱਤਾ ਕਿ ਜੋਗੀ ਜੀ ਸਮਾਧੀ ਲੀਨ ਹੋ ਕੇ ਤ੍ਰਿਲੋਕੀ ਦੀ ਯਾਤਰਾ ਕਰਨ ਗਏ ਹਨ। ਹੁਣੇ ਹੀ ਥੋੜ੍ਹੇ ਸਮੇਂ ਪਿਛੋਂ ਜਦੋਂ ਜੋਗੀ ਜੀ ਆਪਣੀ ਸਮਾਧੀ ਤੋਂ ਉਥਾਨ ਹੋਣਗੇ, ਉਹ ਸਾਨੂੰ ਇੰਦਰਪੁਰੀ, ਬ੍ਰਹਮਪੁਰੀ ਅਤੇ ਸ਼ਿਵਪੁਰੀ ਦੀਆਂ ਖਬਰਾਂ ਦਰਸਾਉਣਗੇ। ਉਸ ਸਿਆਣੇ ਦੀ ਗੱਲ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਅਤੇ ਆਪਣੇ ਸਾਥੀ ਮਰਦਾਨੇ ਨੂੰ ਹੁਕਮ ਕੀਤਾ ਕਿ ਜੋਗੀ ਦੇ ਸਾਹਮਣੇ ਜੋ ਚੜ੍ਹਾਵੇ ਵਾਲਾ ਲੋਟਾ ਪਿਆ ਹੈ, ਉਸ ਨੂੰ ਚੁੱਕ ਕੇ ਨਾਥ ਦੇ ਪਿਛੇ ਰੱਖ ਦੇਵੇ। ਮਰਦਾਨੇ ਨੇ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਜੋਗੀ ਦਾ ਲੋਟਾ, ਜਿਸ ਵਿੱਚ ਲੋਕ ਪੈਸੇ ਪਾਉਂਦੇ ਸਨ, ਚੁੱਕ ਕੇ ਜੋਗੀ ਦੀ ਪਿੱਠ ਪਿੱਛੇ ਰੱਖ ਦਿੱਤਾ। ਆਪਣੇ ਨੀਯਤ ਕੀਤੇ ਸਮੇਂ ਅਨੁਸਾਰ ਜਿਸ ਵੇਲੇ ਜੋਗੀ ਨੇ ਅੱਖਾਂ ਖੋਹਲੀਆਂ, ਲੋਕਾਂ ਵੱਲ ਨਿਗ੍ਹਾ ਮਾਰਨ ਉਪਰੰਤ ਸਾਹਮਣੇ ਪਏ ਪੈਸਿਆਂ ਵਾਲੇ ਲੋਟੇ ਵੱਲ ਨਿਗ੍ਹਾ ਮਾਰੀ। ਪੈਸਿਆਂ ਵਾਲਾ ਲੋਟਾ ਗਾਇਬ ਵੇਖ ਕੇ ਜੋਗੀ ਬੜਾ ਤਿਲਮਿਲਾਇਆ ਅਤੇ ਸਾਹਮਣੇ ਤ੍ਰਿਲੋਕੀ ਦੀਆਂ ਖਬਰਾਂ ਸੁਣਨ ਵਾਲੇ ਇਕੱਠ ਨੂੰ ਸੰਬੋਧਨ ਕਰਕੇ ਬੜੇ ਗੁੱਸੇ ਵਿੱਚ ਕਹਿਣ ਲੱਗਾ, ਜਲਦੀ ਬਤਾਉ ਹਮਾਰਾ ਲੋਟਾ ਕਹਾਂ ਹੈ ? ਜਿਸ ਨੇ ਹਮਾਰੇ ਸੇ ਮਸਖ਼ਰੀ ਕਰੀ ਹੈ ਔਰ ਹਮਾਰਾ ਲੋਟਾ ਚੁਰਾਇਆ ਹੈ, ਮੈਂ ਉਸ ਕੋ ਸਰਾਪ ਦੇ ਕਰ ਭਸਮ ਕਰ ਦੂੰਗਾ। ਸਤਿਗੁਰੂ ਜੀ ਮੁਸਕਰਾਏ ਅਤੇ ਜੋਗੀ ਨੂੰ ਸੰਬੋਧਨ ਕਰਕੇ ਕਹਿਣ ਲੱਗੇ ਨਾਥ ਜੀ ! ਤੁਸੀਂ ਤਾਂ ਲੋਕਾਂ ਨੂੰ ਤ੍ਰਿਲੋਕੀ ਦੀਆਂ ਖ਼ਬਰਾਂ ਸੁਣਾਉਂਦੇ ਹੋ, ਤੁਹਾਨੂੰ ਆਪਣੇ ਲੋਟੇ ਦੀ ਜੋ ਤੁਹਾਡੀ ਪਿੱਠ ਪਿੱਛੇ ਪਿਆ ਹੈ, ਉਸ ਦੀ ਕੋਈ ਸਾਰ ਨਹੀਂ। ਮਰਦਾਨੇ ਨੇ ਸਤਿਗੁਰਾਂ ਦੇ ਇਸ਼ਾਰਾ ਕਰਨ ਉਤੇ ਜੋਗੀ ਦੇ ਪਿਛਵਾੜਿਉਂ ਉਸ ਦਾ ਪੈਸਿਆਂ ਵਾਲਾ ਲੋਟਾ ਚੁੱਕ ਕੇ ਸਾਹਮਣੇ

ਰੱਖ ਦਿੱਤਾ। ਇਹ ਚਲਤ ਵੇਖ ਕੇ ਜੋਗੀ ਬੜਾ ਸ਼ਰਮਿੰਦਾ ਹੋਇਆ। ਸਤਿਗੁਰਾਂ ਨੇ ਜੋਗੀ ਨੂੰ ਪਖੰਡ ਤਿਆਗ ਕੇ ਸੱਚੇ-ਸੁੱਚੇ ਮਾਰਗ ਉਪਰ ਚੱਲਣ ਲਈ ਉਪਦੇਸ਼ ਪ੍ਰਦਾਨ ਕੀਤਾ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੬੨ ਉਪਰ ਦਰਜ ਹੈ।

**ਕਾਲੁ[੧] ਨਾਹੀ ਜੋਗੁ[੨] ਨਾਹੀ ਨਾਹੀ ਸਤ[੩] ਕਾ ਢਬੁ[੪] ॥**

**ਥਾਨਸਟ[੫] ਜਗ ਭਰਿਸਟ[੬] ਹੋਏ ਡੂਬਤਾ ਇਵ ਜਗੁ ॥ ੧ ॥**

**ਕਲ ਮਹਿ ਰਾਮ ਨਾਮੁ ਸਾਰੁ[੭] ॥**

**ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ॥ ਰਹਾਉ ॥**

**ਆਂਟ[੮] ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ[੯] ॥**

**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ[੧੦] ਅਲੋਅ[੧੧] ॥ ੨ ॥**

*ਧਨਾਸਰੀ ਮ :੧ ਪੰਨਾ ੬੬੨ ॥*

## ਦੰਭੀ ਗੁਰੂ ਅਤੇ ਮਤਹੀਣ ਚੇਲਿਆਂ ਪ੍ਰਥਾਇ ਇਤਿਹਾਸਕ ਸਾਖੀ

ਅੱਜ ਜਿਸ ਪਾਸੇ ਵੀ ਨਜ਼ਰ ਮਾਰੋ ਜਗਨਨਾਥ ਪੁਰੀ ਦੇ ਜੋਗੀ ਪਾਂਡੇ ਵਾਲਾ ਹੀ ਹਾਲ ਵਰਤ ਰਿਹਾ ਹੈ। ਹਰ ਪਾਸੇ ਸੱਚੇ-ਸੁੱਚੇ ਜਗਿਆਸੂ ਲਈ ਨਿਰਾਸ਼ਤਾ ਦੇ ਬੱਦਲ ਹੀ ਮੰਡਲਾਉਂਦੇ ਨਜ਼ਰ ਆਉਂਦੇ ਹਨ। ਅੱਜ ਕਈ ਇੱਕ ਸ਼ਬਦ ਗੁਰੂ ਦੀ ਬਰਾਬਰੀ ਅਤੇ ਬੇਅਦਬੀ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਗੱਦੀ ਅਤੇ ਚੰਦੋਆ ਲਵਾ ਕੇ ਬੜੇ ਫਖਰ ਨਾਲ ਉਪਰ ਚੌਂਕੜਾ ਮਾਰ, ਬੈਠ ਕੇ ਮੱਥੇ ਟਿਕਾਉਂਦੇ ਅਤੇ ਸਿਰ ਉਪਰ ਚੌਰ ਕਰਵਾ ਕੇ ਆਪਣੇ ਆਪ ਨੂੰ ਗੁਰੂ ਪ੍ਰਗਟ ਕਰ ਰਹੇ ਹਨ। ਪਰ ਯਾਦ ਰਖੋ ! ਗੁਰੂ ਸਦਵਾ ਲੈਣਾ, ਗੁਰੂ ਬਣ ਕੇ ਮੱਥੇ ਟਿਕਵਾ ਲੈਣੇ, ਗੱਦੀ ਲਾ ਕੇ ਪੂਜਾ ਕਰਵਾ ਲੈਣੀ ਬੜੀ ਸੌਖੀ ਹੈ। ਜਿਨ੍ਹਾਂ ਪਾਸੋਂ ਮੱਥੇ ਟਿਕਵਾਏ, ਜਿਨ੍ਹਾਂ ਪਾਸੋਂ ਪੂਜਾ ਕਰਵਾਈ, ਜਿਨ੍ਹਾਂ ਪਾਸੋਂ ਕਾਰ

---

੧. ਸਮਾਂ ੨. ਪ੍ਰਮੇਸ਼ਰ ਦਾ ਮਿਲਾਪ ੩. ਉਚੇ ਸੁੱਚੇ ਆਚਰਣ ੪. ਢੰਗ-ਤਰੀਕਾ ੫. ਸ੍ਰੇਸਟ ਜਗ੍ਹਾ ੬. ਗੰਦੇ ੭. ਸ੍ਰੇਸ਼ਟ ੮. ਅੰਗੂਠਾ ਅਤੇ ਅੰਗੂਠੇ ਦੇ ਨਾਲ ਦੀਆਂ ਦੋ ਉਂਗਲਾਂ ਨਾਲ ਨੱਕ ਪਕੜਨ ਦੀ ਕਿਰਿਆ ੯. ਤਿੰਨ ਲੋਕ ੧੦. ਪਦਮ ਆਸਣ ਵਾਲੀ ਸਮਾਧੀ ੧੧. ਅਸਚਰਜ

ਭੇਟਾ ਲੈ ਕੇ ਖਾਧੀ, ਜਿਨ੍ਹਾਂ ਨੂੰ ਬੈਕੁੰਠ ਵਾਸੀ ਬਨਾਉਣ ਦੇ ਲਾਰੇ ਲਾਏ ਉਨ੍ਹਾਂ ਪਾਸੋਂ ਖਹਿੜਾ ਛਡਵਾਉਣਾ ਬਹੁਤ ਔਖਾ ਹੈ। ਉਹ ਤਾਂ ਮਰ ਕੇ ਵੀ ਆਪਣੀ ਕਾਰ ਭੇਟ ਅਤੇ ਕੀਤੀ ਸੇਵਾ ਦਾ ਹਿਸਾਬ-ਕਿਤਾਬ ਅਧੂਰੇ ਗੁਰੂ ਪਾਸੋਂ ਅਵੱਸ਼ ਚੁਕਾਉਣਗੇ। ਅਜਿਹੇ ਆਪੂ ਬਣੇ ਝੂਠੇ ਕਰਨੀਹੀਣ ਗੁਰੂ ਦੀ ਘਟਨਾ ਜੋ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਵਾਪਰੀ, ਇਤਿਹਾਸ ਦੇ ਪੰਨਿਆਂ ਨੇ ਉਸ ਘਟਨਾ ਨੂੰ ਜਿਵੇਂ ਦਾ ਤਿਵੇਂ ਸਾਂਭ ਰਖਿਆ ਹੈ, ਤਾਂ ਜੋ ਆਉਣ ਵਾਲੇ ਸਮੇਂ ਵਿੱਚ ਦੰਭੀ ਗੁਰੂ ਅਤੇ ਮਤਹੀਣ ਚੇਲੇ ਇਸ ਵਾਪਰੀ ਘਟਨਾ ਤੋਂ ਕੁਝ ਸਬਕ ਸਿਖ ਸਕਣ। ਸਬੱਬ ਇਸ ਤਰ੍ਹਾਂ ਬਣਿਆ, ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਲੌਢੇ ਪਹਿਰ ਘੋੜੇ ਉਪਰ ਸਵਾਰ ਹੋ ਕੇ ਸਿੱਖਾਂ ਸਮੇਤ ਸ਼ਿਕਾਰ ਨੂੰ ਨਿਕਲੇ। ਰਸਤੇ ਜਾਂਦਿਆਂ ਸਤਿਗੁਰਾਂ ਦੀ ਨਿਗ੍ਹਾ ਇੱਕ ਬਹੁਤ ਵੱਡੇ ਅਸਰਾਲ ਸੱਪ ਉਪਰ ਪਈ ਜੋ ਬਹੁਤ ਤੜਫ ਰਿਹਾ ਸੀ। ਸਾਹਿਬਾਂ ਨੇ ਘੋੜਾ ਖੜਾ ਕੀਤਾ ਅਤੇ ਸਿੱਖਾਂ ਨੂੰ ਹੁਕਮ ਕੀਤਾ ਔਹ ਸਾਹਮਣੇ ਬਹੁਤ ਭਾਰੀ ਸੱਪ ਜੋ ਤੜਫ ਰਿਹਾ ਹੈ ਵੇਖ ਕੇ ਆਵੋ ਕਿ ਇਹ ਸੱਪ ਇੰਨਾ ਦੁੱਖ ਕਿਉਂ ਪਾ ਰਿਹਾ ਹੈ ? ਗੁਰੂ ਹੁਕਮ ਮੰਨ ਕੇ ਸਿੱਖ ਸੱਪ ਦੇ ਨਜ਼ਦੀਕ ਗਏ, ਕੀ ਵੇਖਿਆ ਕਿ ਸੱਪ ਦੇ ਸਾਰੇ ਸਰੀਰ ਦੇ ਵਿੱਚ ਕਿਰਮ ਪਏ ਹੋਏ ਹਨ ਜੋ ਸੱਪ ਦੇ ਮਾਸ ਨੂੰ ਨੋਚ-ਨੋਚ ਕੇ ਖਾ ਰਹੇ ਸਨ। ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ ਸਾਰੀ ਘਟਨਾ ਅਰਜ ਕੀਤੀ । ਸਤਿਗੁਰੂ ਜੀ ਕੁਝ ਸਮੇਂ ਲਈ ਖਾਮੋਸ਼ ਹੋ ਮੁਸਕਰਾਏ ਅਤੇ ਘੋੜੇ ਤੋਂ ਉਤਰ ਆਏ ਅਤੇ ਉਸ ਸੱਪ ਵੱਲ ਚੱਲ ਪਏ। ਸੱਪ ਦੇ ਸਿਰ ਵਾਲੇ ਪਾਸੇ ਜਾ ਕੇ ਸਤਿਗੁਰੂ ਜੀ ਨੇ ਕੀੜਿਆਂ ਦੀ ਪੀੜ ਨਾਲ ਤੜਫ ਰਹੇ ਸੱਪ ਦੀ ਸਿਰੀ ਉਪਰ ਪੈਰ ਛੁਹਾਇਆ। ਸਤਿਗੁਰੂ ਜੀ ਦੇ ਚਰਨ ਛੂਹਦੇ ਸਾਰ ਸੱਪ ਦੀ ਮ੍ਰਿਤੂ ਹੋ ਗਈ ਅਤੇ ਉਸ ਦੀ ਦੇਹੀ ਫਟ ਗਈ। ਸੱਪ ਦੀ ਸਾਰੀ ਦੇਹੀ ਕ੍ਰਿਮਾਂ ਨਾਲ ਭਰੀ ਪਈ ਸੀ। ਇਹ ਅਸਚਰਜ ਕੌਤਕ ਵੇਖ ਕੇ ਸਾਰੇ ਹੈਰਾਨ ਹੋ ਗਏ ਕਿ ਇੰਨੇ ਵੱਡੇ ਜਿਉਂਦੇ ਸੱਪ ਦੀ ਦੇਹੀ ਵਿੱਚ ਇੰਨੇ ਕੀੜੇ ਕਿਵੇਂ ਪੈ ਗਏ, ਜਿਨ੍ਹਾਂ ਦੀ ਪੀੜਾਂ ਨਾਲ ਇਹ ਤੜਫ ਰਿਹਾ ਸੀ। ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿੱਚ ਸੱਪ ਦੀ ਅਜਿਹੀ ਦਸ਼ਾ ਹੋਣ ਦਾ ਕਾਰਨ ਪੁੱਛਿਆ ? ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖਾਂ ਨੂੰ ਸੰਬੋਧਨ ਕਰਕੇ ਬਚਨ ਕੀਤਾ ਭਾਈ ਸਿੱਖੋ ! ਇਹ ਅਸਰਾਲ ਸੱਪ ਪਿਛਲੇ ਜਨਮ ਵਿੱਚ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਕੇ ਆਪਣੇ ਚੇਲਿਆਂ ਪਾਸੋਂ ਕਾਰ ਭੇਟ ਲੈ ਕੇ ਐਸ਼ੋਇਸ਼ਰਤ ਕਰਦਾ ਅਤੇ ਉਨ੍ਹਾਂ ਨੂੰ ਸੰਸਾਰ ਭਵਜਲ ਵਿਚੋਂ ਪਾਰ ਲੰਘਾਉਣ ਅਤੇ ਬੈਕੁੰਠ ਵਾਸੀ ਕਰਨ ਦੇ ਝੂਠੇ ਦਾਹਵੇ ਬੰਨ੍ਹਦਾ ਸੀ, ਪਰ ਇਸ ਦੀ ਕਰਨੀ ਕਰਤੂਤ ਆਮ ਬੰਦਿਆਂ

ਨਾਲੋਂ ਵੀ ਨੀਵੀਂ ਸੀ। ਚੇਲਿਆਂ ਦੀ ਕਾਰਭੇਟ ਦਾ ਅਤੇ ਫੋਕੇ ਲਾਰੇ ਲਾਉਣ ਦਾ ਹਿਸਾਬ-ਕਿਤਾਬ ਪੂਰਾ ਕਰਨ ਲਈ ਇਸ ਦੰਭੀ ਗੁਰੂ ਨੂੰ ਅਸਰਾਲ ਸੱਪ ਦੀ ਜੂਨ ਧਾਰਨ ਕਰਨੀ ਪਈ ਅਤੇ ਕਾਰ ਭੇਟਾ ਦੇਣ ਵਾਲੇ ਚੇਲੇ ਕੀੜੇ ਬਣ ਕੇ ਇਸ ਦੇ ਮਾਸ ਨੂੰ ਖਾ ਕੇ ਆਪਣਾ ਹਿਸਾਬ-ਕਿਤਾਬ ਪੂਰਾ ਕਰ ਰਹੇ ਹਨ।

ਇਸ ਇਤਿਹਾਸਕ ਘਟਨਾ ਤੋਂ ਪ੍ਰੇਰਨਾ ਲੈ ਕੇ ਗੁਰੂ ਬਣਨ ਅਤੇ ਗੁਰੂ ਅਖਵਾਉਣ ਵਾਲਿਆਂ ਨੂੰ ਸੱਪ ਵਰਗੀਆਂ ਟੇਢੀਆਂ ਜੂਨਾਂ ਦੀ ਸਜ਼ਾ ਭੁਗਤਣ ਤੋਂ ਬਚਣ ਲਈ ਆਪਣੇ ਹੀ ਭਲੇ ਲਈ **"ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ"** ਦੀ ਕਾਰ ਕਰਕੇ ਸਵੈ-ਪੜਚੋਲ ਜ਼ਰੂਰ ਕਰ ਲੈਣੀ ਚਾਹੀਦੀ ਹੈ। ਉਧਰ ਅੰਧੇ ਮਗਰ ਅੰਧਾ ਲੱਗ ਕੇ ਚੇਲਾਗਿਰੀ ਕਰਨ ਵਾਲਿਆਂ ਚੇਲਿਆਂ ਨੂੰ ਵੀ ਕੀੜਿਆਂ ਵਰਗੀਆਂ ਨਖਿੱਧ ਜੂਨਾਂ ਦਾ ਫਲ ਭੋਗਣ ਤੋਂ ਸਾਵਧਾਨੀ ਵਰਤ ਲੈਣੀ ਉਨ੍ਹਾਂ ਦੇ ਹੀ ਭਲੇ ਵਿੱਚ ਹੋਵੇਗੀ। ਪਰ ਸਤਿਗੁਰੂ ਜੀ ਦੇ ਫੁਰਮਾਨ ਅਨੁਸਾਰ ਮਾਇਆ ਦੇ ਪ੍ਰਭਾਵ ਨੇ ਮਨੁੱਖ ਨੂੰ ਅੰਨਾ ਬੋਲਾ ਬਣਾ ਰਖਿਆ ਹੈ। ਮਾਇਆ ਦੇ ਪ੍ਰਭਾਵ ਦਾ ਇੰਨਾ ਰੌਲ ਕਚੌਲਾ ਪੈ ਰਿਹਾ ਹੈ ਕਿ ਮਨੁੱਖ ਆਪਣੇ ਭਲੇ ਲਈ ਵੀ ਗੁਰੂ ਦੇ ਸਿਖਿਆਦਾਇਕ ਸ਼ਬਦਾਂ ਨੂੰ ਸੁਣਨ ਤੋਂ ਕੰਨੀ ਕਤਰਾ ਰਿਹਾ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਨ ਸਪੱਸ਼ਟ ਸਾਕਾਰ ਹੋ ਰਿਹਾ ਹੈ। **ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਮ: ੩, ਪੰਨਾ ੩੧੩॥**

ਅਜਿਹੇ ਵਰਤਾਰਿਆਂ ਨੂੰ ਅਨੁਭਵ ਕਰਕੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਦੀ ਬਾਣੀ ਵਿੱਚ ਸੰਕੇਤ ਦਿੱਤਾ ਹੈ ਕਿ ਕਲਜੁਗ ਵਿੱਚ ਐਸਾ ਸਮਾਂ ਆ ਬਣੇਗਾ। ਪਰਮਾਤਮਾ ਵਲੋਂ ਭੇਜੇ ਗਏ ਸੱਚੇ ਸੁੱਚੇ ਗੁਰੂ ਪੀਰਾਂ ਦੇ ਦਰਸਾਏ ਮਾਰਗ ਉਪਰ ਕੋਈ ਵਿਰਲਾ ਹੀ ਚਲੇਗਾ। ਸਗੋਂ ਉਨ੍ਹਾਂ ਦੀ ਦਰਸਾਈ ਸਿੱਖ ਮਤ ਨੂੰ ਰੱਦ ਕਰਕੇ ਅਤੇ ਸੱਚੇ ਸੁੱਚੇ ਸਿਧਾਤਾਂ ਦੀ ਭੰਨ-ਤੋੜ ਕਰਕੇ ਦੰਭੀ ਪਖੰਡੀ ਆਪੂ ਬਣੇ ਗੁਰੂ ਮਿਲਗੋਭੇ ਖਿਚੜੀ ਪੰਥ ਚਲਾਉਣਗੇ ਅਤੇ ਆਪਣੇ ਆਪ ਨੂੰ ਖੁਦ ਰੱਬ ਪ੍ਰਗਟ ਕਰਨਗੇ। ਐਸਾ ਸਿਲਸਿਲਾ ਘਰਾਂ-ਘਰਾਂ ਵਿੱਚ ਪ੍ਰਚਲਤ ਹੋ ਜਾਵੇਗਾ ਪਰ ਇਨ੍ਹਾਂ ਅਖੌਤੀ ਰੱਬਾਂ ਪਾਸੋਂ ਜਗਿਆਸੂ ਦਾ ਮੋਖਸ਼ ਰੂਪੀ ਕਾਰਜ ਕਦਾਚਿਤ ਵੀ ਪੂਰਾ ਨਹੀਂ ਹੋਵੇਗਾ।

**ਏਕ ਏਕ ਕੇ ਪੰਥ ਨ ਚਲ ਹੈਂ॥**

**ਏਕ ਏਕ ਕੀ ਬਾਤ ਉਥਲ ਹੈਂ॥**

**ਘਰ ਘਰ ਹੋਇ ਬੈਠ ਹੈ ਰਾਮਾ॥**

**ਤਿਨ ਤੇ ਸਰੈ ਨ ਕੋਊ ਕਾਮਾ ॥੧॥**

ਅਤੇ **ਏਕ ਏਕ ਮਤ ਇੱਕ ਇੱਕ ਧਾਮਾ ॥**

**ਘਰ ਘਰ ਹੋਇ ਬੈਠ ਹੈ ਰਾਮਾ ॥੨੨॥** *ਦਸਮ ਗ੍ਰੰਥ*

ਸਤਿਗੁਰੂ ਨਾਨਕ ਦੇਵ ਜੀ ਦਾ ਵੀ ਦਖਣੀ ਓਅੰਕਾਰ ਬਾਣੀ ਵਿੱਚ ਫੁਰਮਾਨ ਹੈ, ਕਿ ਐਸੇ ਕੱਚੇ ਭੂਤਨੇ ਗੁਰੂਆਂ ਦੇ ਪਿੱਛੇ ਲੱਗ ਕੇ ਮਨੁੱਖ ਮਾਇਕੀ ਬੰਧਨਾ ਤੋਂ ਕਦਾਚਿਤ ਵੀ ਮੁਕਤ ਨਹੀਂ ਹੋ ਸਕਦਾ।

**ਕਾਚੇ ਗੁਰ ਤੇ ਮੁਕਤਿ ਨ ਹੂਆ॥ ਰਾਮਕਲੀ ਮ: ੧ ਪੰਨਾ ੯੩੨॥**

**ਤਥਾ : ਅੰਧੇ ਗੁਰੂ ਤੇ ਭਰਮੁ ਨ ਜਾਈ ॥ ਗਉੜੀ ਮ: ੩ ਪੰਨਾ ੨੩੨॥**

ਦੀ ਸੱਚਾਈ ਤਾਂ ਅਵੱਸ਼ ਵਰਤਣੀ ਹੀ ਹੈ। ਅਗਿਆਨੀ ਅੰਨ੍ਹੇ ਗੁਰੂਆਂ ਮਗਰ ਲਗਣ ਵਾਲੇ ਚੇਲਿਆਂ ਦਾ ਉਧਾਰ ਤਾਂ ਕੀ ਹੋਣਾ ਹੈ ਸਗੋਂ ਅਗਿਆਨੀ ਪਖੰਡੀ ਗੁਰੂ ਜਿਥੇ ਆਪ ਸੱਚੇ ਅਵਤਾਰੀ ਗੁਰੂ ਪੀਰਾਂ ਦੀ ਨਿੰਦਿਆ ਕਰਦੇ ਅਤੇ ਕੂੜ ਕੁਸੱਤ ਦੇ ਪਾਪ ਕਰਮਾਂ ਵਿੱਚ ਪ੍ਰਵਿਰਤ ਰਹਿੰਦੇ, ਮਨਮਾਨੀ ਵਾਲਾ ਜੀਵਨ ਬਤੀਤ ਕਰਦੇ ਹਨ, ਉਥੇ ਆਪਣੇ ਚੇਲਿਆਂ ਨੂੰ ਵੀ ਆਪਣੇ ਅਗਿਆਨ ਭਰਮ ਜਾਲ ਵਿੱਚ ਫਸਾ ਕੇ ਉਨ੍ਹਾਂ ਨੂੰ ਵੀ ਮਨ ਦੀਆਂ ਵਾਸ਼ਨਾਵਾਂ ਦੇ ਗੁਲਾਮ ਬਣਾ ਦਿੰਦੇ ਹਨ। ਜਿਸ ਸਦਕਾ ਅਗਿਆਨੀ ਚੇਲੇ ਆਪਣੇ ਦੰਭੀ ਗੁਰੂਆਂ ਦੀ ਰੀਸੇ ਅਤੇ ਉਨ੍ਹਾਂ ਦੀ ਖੋਟੀ ਪ੍ਰੇਰਨਾ ਸਦਕਾ ਉਹ ਵੀ ਕੂੜ ਕੁਸੱਤ ਦੇ ਕਰਮਾਂ ਵਿੱਚ ਫਸ ਕੇ ਇੰਨੇ ਨਿਘਾਰ ਵਿੱਚ ਚਲੇ ਜਾਂਦੇ ਹਨ ਕਿ ਉਹ ਸਚਿਆਰ ਮਾਰਗ ਦੀ ਅਤੇ ਸਚਿਆਰ ਮਾਰਗ ਦੇ ਪਾਂਧੀਆਂ ਦੀ ਨਿੰਦਿਆ ਕਰਨ ਲੱਗ ਜਾਂਦੇ ਹਨ। ਐਸੇ ਅਗਿਆਨੀਆਂ ਦਾ ਜੀਵਨ ਕੂੜ ਬੋਲਣ, ਕੂੜ ਕਮਾਉਣ ਅਤੇ ਕੂੜ ਨੂੰ ਪ੍ਰਚਾਰਨ ਵਿੱਚ ਹੀ ਬੀਤ ਜਾਂਦਾ ਹੈ। ਕੂੜ ਬੋਲਣ, ਕੂੜ ਕਮਾਉਣ ਅਤੇ ਕੂੜ ਪ੍ਰਚਾਰਨ ਅਤੇ ਸਚਿਆਰਾਂ ਦੀ ਨਿੰਦਿਆ ਕਰਨ ਸਦਕਾ ਜਿਥੇ ਅੰਧੇ ਅਗਿਆਨੀ ਗੁਰੂ ਆਪ ਭਵਜਲ ਅੰਦਰ ਗੋਤੇ ਖਾਂਦੇ ਹਨ, ਉਥੇ ਆਪਣੇ ਚੇਲਿਆਂ ਨੂੰ ਅਤੇ ਉਨ੍ਹਾਂ ਦੀਆਂ ਕੁੱਲਾਂ ਨੂੰ ਡੋਬਣ ਅਤੇ ਬਰਬਾਦ ਕਰਨ ਦਾ ਕਾਰਨ ਬਣਦੇ ਹਨ। ਅਜਿਹੇ ਅਗਿਆਨਤਾ ਵਿੱਚ ਫਸੇ ਅੰਧੇ ਗੁਰੂਆਂ ਪ੍ਰਤੀ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ।

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥**
**ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥**
**ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥**

*ਮ:੩, ਪੰਨਾ ੯੫੧*

ਅਜਿਹੇ ਕਰਨੀਹੀਣ ਗੁਰੂਆਂ ਪ੍ਰਤੀ ਜੋ ਖੁਦ ਆਪ ਅਗਿਆਨ ਭਰਮ ਦੇ ਜਾਲ ਵਿੱਚ ਫਸ ਕੇ ਆਪਣਾ ਜੀਵਨ ਬਰਬਾਦ ਕਰ ਰਹੇ ਹਨ ਅਤੇ ਹੋਰ ਅਨੇਕਾਂ ਨੂੰ ਅਗਿਆਨ ਭਰਮ ਵਿੱਚੋਂ ਕਢਣ ਦੀ ਥਾਂ ਸਗੋਂ ਅਗਿਆਨ ਭਰਮ ਵਿੱਚ ਫਸਾ ਕੇ ਉਨ੍ਹਾਂ ਦੇ ਅਮੋਲਕ ਜੀਵਨ ਨੂੰ ਬਰਬਾਦ ਕਰਨ ਦਾ ਕੂੜ ਕੁਸੱਤੀ ਚੁੰਚ ਗਿਆਨੀ ਉਪਦੇਸ਼ ਦੇ ਕੇ ਉਨ੍ਹਾਂ ਨੂੰ ਆਤਮਿਕ ਜੀਵਨ ਵਲੋਂ ਡੋਬਣ ਦਾ ਕਾਰਨ ਬਣਦੇ ਹਨ। ਐਸੇ ਅਗਿਆਨੀ ਪਖੰਡੀ ਗੁਰੂਆਂ ਪ੍ਰਤੀ ਬਾਬਾ ਕਬੀਰ ਜੀ ਨੇ ਗੁਰਬਾਣੀ ਵਿੱਚ ਫਤਵਾ ਦਿੱਤਾ ਹੈ ਕਿ ਅਜਿਹੇ ਕਰਨੀਹੀਣ ਦੰਭੀ ਗੁਰੂਆਂ ਦੀ ਮਾਂ ਦਾ ਸਿਰ ਮੁੰਨ ਦੇਣਾ ਚਾਹੀਦਾ ਹੈ। ਕਿਉਂਕਿ ਐਸੀ ਮਾਂ ਨੇ ਅਜਿਹੇ ਕੂੜ ਕੁਸੱਤੀ ਦੰਭ ਦੇ ਪ੍ਰਚਾਰਕ ਨੂੰ ਜਨਮ ਦਿੱਤਾ ਹੈ ਜਿਸ ਨੇ ਆਪ ਤਾਂ ਡੁੱਬਣਾ ਹੀ ਸੀ ਪਰ ਉਸ ਨੇ ਆਪਣੇ ਅਗਿਆਨੀ ਚੇਲਿਆਂ ਨੂੰ ਵੀ ਕੂੜ ਕੁਸੱਤ ਦੇ ਕਰਮਕਾਡਾਂ ਵਿੱਚ ਫਹਾ ਕੇ ਉਨ੍ਹਾਂ ਦਾ ਜੀਵਨ ਬਰਬਾਦ ਕਰ ਦਿੱਤਾ । ਬਾਬਾ ਕਬੀਰ ਜੀ ਦਾ ਫੁਰਮਾਨ ਪੜ੍ਹ ਲਈਏ। ਦੰਭ ਪਾਖੰਡ ਕਰਨ ਵਾਲਿਆਂ ਅਤੇ ਉਨ੍ਹਾਂ ਪਿਛੇ ਲੱਗਣ ਵਾਲਿਆਂ ਦੀ ਹੋ ਰਹੀ ਅਤੇ ਹੋਣ ਵਾਲੀ ਹਾਲਤ ਦਾ ਪਤਾ ਚਲ ਜਾਵੇਗਾ।

**ਕਬੀਰ ਮਾਇ ਮੂੰਡਉ[੧] ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪ ॥**

*ਸਲੋਕ ਕਬੀਰ ਜੀ ਪੰਨਾ ੧੩੬੯*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਲਾਰ ਦੀ ਵਾਰ ਵਿੱਚ ਫੁਰਮਾਨ ਹੈ ਕਿ ਜਿਹੜੇ ਮਨੁੱਖ ਸੱਚ ਧਰਮ ਦੇ ਮਾਰਗ ਨੂੰ ਅਖੋਂ ਪਰੋਖੇ ਕਰ, ਸੱਚੇ ਸਤਿਗੁਰੂ ਦੀ ਰੀਸ ਕਰਕੇ ਆਪਣੀ ਗੁਰੂ ਪੁਣੇ ਦੀ ਦੁਕਾਨ ਚਲਾਉਣ ਲਈ ਅਗਾਂਹ ਆਪਣੇ ਚੇਲਿਆਂ ਨੂੰ ਸੇਲੀ-ਟੋਪੀ ਦੇ ਕੇ ਗੁਰੂ ਥਾਪਦੇ ਹਨ ਐਸੇ ਦੰਭੀ ਗੁਰੂ ਸ਼ੁਦਾਈਆਂ ਦੇ

---

੧ ਪੁਰਾਤਨ ਸਮੇਂ ਵਿੱਚ ਕਿਸੇ ਨੂੰ ਮੌਤ ਨਾਲੋਂ ਵੀ ਵਧੇਰੇ ਦੰਡ ਦੇਣਾ ਹੋਵੇ ਤਾਂ ਉਸ ਦਾ ਸਿਰ ਮੁੰਨ ਦਿੱਤਾ ਜਾਂਦਾ ਸੀ।

ਸਮਾਨ ਹਨ ਅਤੇ ਸੇਲੀ ਟੋਪੀ ਲੈਣ ਵਾਲੇ ਚੇਲੇ ਬਹੁਤੇ ਹੀ ਬੇਸ਼ਰਮ ਹਨ। ਕਿਉਂਕਿ ਸੇਲੀ ਟੋਪੀ ਦੇਣ ਵਾਲਾ ਵੀ ਕਰਨੀ ਤੋਂ ਹੀਣਾ ਅਤੇ ਲੈਣ ਵਾਲਾ ਵੀ ਫੋਕਟ ਕਰਮੀ ਹੈ। ਇਨ੍ਹਾਂ ਦਾ ਵਰਤਾਰਾ ਤਾਂ ਉਸ ਚੂਹੇ ਵਰਗਾ ਹਾਸੋਹੀਣਾ ਹੈ ਜੋ ਖ਼ੁਦ ਆਪ ਤਾਂ ਖੁੱਡ ਵਿੱਚ ਸਮਾਂ ਨਹੀਂ ਸਕਦਾ, ਜੇ ਉਹ ਆਪਣੇ ਲੱਕ ਨਾਲ ਇੱਕ ਵੱਡਾ ਛੱਜ ਬੰਨ੍ਹ ਲਵੇ ਫਿਰ ਉਹ ਕਿਵੇਂ ਖੁੱਡ ਵਿੱਚ ਸਮਾ ਸਕੇਗਾ ? ਕਦਾਚਿਤ ਨਹੀਂ। ਸਤਿਗੁਰੂ ਜੀ ਦਾ ਸੰਕੇਤ ਉਨ੍ਹਾਂ ਫੋਕੇ ਦਾਹਵੇ ਬੰਨ੍ਹਣ ਵਾਲੇ ਗੁਰੂਆਂ ਵਲ ਹੈ, ਜਿਹੜੇ ਖ਼ੁਦ ਕਰਨੀ ਹੀਣ ਹੋਣ ਕਾਰਨ ਆਪ ਤਾਂ ਸੰਸਾਰ ਭਵਜਲ ਚੋਂ ਪਾਰ ਨਹੀਂ ਹੋ ਸਕਦੇ ਪਰ ਆਪਣੇ ਚੇਲਿਆਂ ਨੂੰ ਸੰਸਾਰ ਸਮੁੰਦਰ ਚੋਂ ਪਾਰ ਉਤਾਰਨ ਦੀ ਗਰੰਟੀ ਦਿੰਦੇ ਹਨ ਜੋ ਬਿਲਕੁਲ ਹੀ ਨਿਰਮੂਲ ਹਨ।

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥**

**ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥**

*ਵਾਰ ਮਲਾਰ ਮ : ੧, ਪੰਨਾ ੧੨੮੬*

ਐਸੇ ਕੂੜ ਬੋਲ ਆਪਣਿਆਂ ਚੇਲਿਆਂ ਨੂੰ ਸੰਸਾਰ ਭਵਜਲ ਵਿੱਚੋਂ ਪਾਰ ਕਰਾਉਣ ਦੀਆਂ ਫੋਕੀਆਂ ਗਰੰਟੀਆਂ ਦੇ ਕੇ ਮੁਰਦਾਰ ਖਾਣ ਵਾਲੇ ਆਗੂ ਖ਼ੁਦ ਆਪ ਤਾਂ ਲੁੱਟੇ ਹੀ ਜਾਂਦੇ ਹਨ, ਪਰ ਨਾਲ ਹੀ ਆਪਣੇ ਪਿੱਛੇ ਲੱਗੇ ਸੰਗੀਆਂ ਦਾ ਵੀ ਲੋਕ ਪ੍ਰਲੋਕ ਵਿਗਾੜ ਦਿੰਦੇ ਹਨ।

**ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥**

**ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥**

*ਸਲੋਕ ਮ : ੧, ਪੰਨਾ ੧੩੯*

## ਗੁਰਮਤ ਅਕੀਦੇ ਨੇ ਸਰੀਰ ਨੂੰ ਗੁਰੂ ਨਹੀਂ ਪ੍ਰਵਾਨਿਆ

ਗੁਰਮਤ ਅਕੀਦੇ ਅਨੁਸਾਰ ਸਰੀਰ ਨੂੰ ਕਦੇ ਵੀ ਗੁਰੂ ਨਹੀਂ ਪ੍ਰਵਾਨਿਆ ਗਿਆ ਸਰੀਰ ਤਾਂ ਚਾਰ ਚੀਜ਼ਾਂ ਗੰਦਗੀ, ਹੱਡੀਆਂ, ਲਹੂ ਅਤੇ ਚਮੜੇ ਦਾ ਬਣਿਆ ਹੋਇਆ ਕਿਉਂਕਿ ਹੈ।

**ਬਿਸਟਾ ਅਸਤ ਰਕਤੁ ਪਰੇਟੇ ਚਾਮ॥**

**ਇਸੁ ਊਪਰਿ ਲੇ ਰਾਖਿਓ ਗੁਮਾਨ॥**

*ਆਸਾ ਮ: ੫, ਪੰਨਾ ੩੭੪*

ਕੀ ਆਪਾਂ ਹੱਡੀਆਂ ਨੂੰ ਲਹੂ ਨੂੰ ਚਮੜੇ ਜਾਂ ਗੰਦਗੀ ਨੂੰ ਗੁਰੂ ਮੰਨਾਂਗੇ ? ਕਦਾਚਿਤ ਨਹੀਂ —

ਗੁਰੂ ਸਰੀਰ ਨਹੀਂ ਗੁਰੂ ਤਾਂ ਜੋਤ ਹੈ। ਤਦ ਹੀ ਭੱਟਾਂ ਨੇ ਗੁਰੂ ਨਾਨਕ ਪਾਤਸ਼ਾਹ ਜੀ ਪ੍ਰਤੀ ਆਪਣਾ ਅਨੁਭਵ ਗੁਰਬਾਣੀ ਵਿੱਚ ਦਰਜ ਕਰਕੇ ਲੁਕਾਈ ਨੂੰ ਸੁਚੇਤ ਕੀਤਾ ਹੈ ਕਿ ਮਤਾਂ ਕੋਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਰੀਰ ਸਮਝ ਕੇ ਭੁਲੇਖਾ ਖਾਈ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਸਰੀਰ ਨਹੀਂ ਸਨ ਉਹ ਤਾਂ ਜੋਤ ਸਰੂਪ ਸਨ। ਉਸੇ ਜੋਤ ਨੇ ਬਾਬਾ ਲਹਿਣਾ ਜੀ ਦੀ ਆਤਮਾਂ ਵਿੱਚ ਪ੍ਰਵੇਸ਼ ਕਰਕੇ ਗੁਰੂ ਅੰਗਦ ਕਹਾਇਆ, ਉਸੇ ਨਿਰੰਜਨੀ ਜੋਤ ਦੇ ਪ੍ਰਵੇਸ਼ ਨਾਲ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਜਗਤ ਗੁਰੂ ਪ੍ਰਸਿੱਧ ਹੋਏ ਅਤੇ ਸੰਸਾਰ ਨੂੰ ਸ਼ਬਦ ਦੇ ਸਾਧਨ ਦੁਆਰਾ ਪ੍ਰਭੂ ਨਾਲ ਜੋੜਿਆ। ਗੁਰੂ ਅਰਜਨ ਦੇਵ ਜੀ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨਾਂ ਦੀ ਕਮਾਈ ਕਰਕੇ ਗੁਰੂ ਨਦਰ ਵਿੱਚ ਪ੍ਰਵਾਨ ਚੜ੍ਹੇ, ਗੁਰੂ ਨਦਰ ਵਿੱਚ ਪ੍ਰਵਾਨ ਚੜ੍ਹਨ ਉਪਰੰਤ ਗੁਰੂ ਨਾਨਕ ਦੇਵ ਜੀ ਦੀ ਨਿਰੰਜਨੀ ਜੋਤ ਉਨ੍ਹਾਂ ਵਿੱਚ ਪ੍ਰਵੇਸ਼ ਕਰ ਗਈ। ਇਸ ਲਈ ਸੰਸਾਰ ਦੇ ਲੋਕੋ ! ਸਤਿਗੁਰੂ ਅਰਜਨ ਦੇਵ ਜੀ ਨੂੰ ਸਰੀਰ ਨਾ ਸਮਝੋ, ਗੁਰੂ ਅਰਜਨ ਦੇਵ ਜੀ ਪ੍ਰਤੱਖ ਪ੍ਰਮੇਸ਼ਰ ਦਾ ਨੂਰ ਹਨ। ਮਥਰਾ ਜੀ ਦਾ ਆਪਣਾ ਨਿੱਜੀ ਅਨੁਭਵ ਪੜ੍ਹ ਲਈਏ। ਸਰੀਰ ਇੱਕ ਸਾਧਨ ਹੈ, ਗੁਰੂ ਜੋਤ ਹੈ ਦੀ ਲਖਤਾ ਹੋ ਜਾਵੇਗੀ।

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥**
**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**
**ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥**
**ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥**

*ਸਵਯੇ ਮ: ਪੰਜਵੇਂ ਕੇ, ਪੰਨਾ ੧੪੦੮*

ਭੱਟ ਮਥਰਾ ਜੀ ਦਾ ਬੜਾ ਪਿਆਰਾ ਬਚਨ ਹੈ ਕਿ ਜਿਹੜਾ ਅਕਾਲ ਪੁਰਖ ਜੋਤ ਸਰੂਪ ਹੋ ਕੇ ਧਰਤੀ ਅਕਾਸ਼ ਅਤੇ ਨੌਖੰਡ ਪ੍ਰਿਥਮੀ ਵਿੱਚ ਬਿਰਾਜ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਉਸੇ ਜੋਤ ਦਾ ਰੂਪ ਹਨ ਜੋ ਗੁਰਤਾ ਗੱਦੀ ਉਪਰ ਬੈਠ ਕੇ ਸੰਗਤਾਂ ਨੂੰ ਸ਼ਬਦ ਗੁਰੂ ਦੇ ਸਾਧਨ ਦੁਆਰਾ ਪ੍ਰਭੂ ਜੋਤ ਨਾਲ ਅਭੇਦ ਕਰ ਰਹੇ ਹਨ।

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ ॥**

*ਸਵਯੇ ਮ: ੫, ਪੰਨਾ ੧੪੦੯*

ਭੱਟਾਂ ਦੇ ਅਨੁਭਵ ਦੀ ਪ੍ਰੋੜ੍ਹਤਾ ਵਿੱਚ ਕਿ ਗੁਰੂ ਸਰੀਰ ਨਹੀਂ, ਗੁਰੂ ਤਾਂ ਜੋਤ ਹੈ। ਆਦਿਲੇ ਸਤਿਗੁਰੂ ਨਾਨਕ ਦੇਵ ਜੀ ਨੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਤੱਖ ਕੌਤਕ ਵਰਤਾ ਕੇ ਦਰਸਾ ਦਿੱਤਾ ਕਿ ਗੁਰੂ ਸਰੀਰ ਨਹੀਂ, ਗੁਰੂ ਜੋਤ ਹੈ। ਜੋਤ ਅਤੇ ਸ਼ਬਦ ਓਤ-ਪੋਤ ਹਨ। ਸਰੀਰ ਕੇਵਲ ਸ਼ਬਦ ਨੂੰ ਸਾਕਾਰ ਕਰਨ ਦਾ ਇੱਕ ਸਾਧਨ ਹੈ। ਜਗਿਆਸੂ ਨੇ ਸਾਧਨ ਨਾਲ ਨਹੀਂ ਜੁੜਨਾ। ਸ਼ਬਦ ਨਾਲ ਜੁੜਨਾ ਹੈ। ਸਾਧਨ ਨਾਸ਼ਵੰਤ ਹੈ ਪਰ ਸ਼ਬਦ ਕਦੇ ਬਿਨਸਦਾ ਨਹੀਂ। ਜੋ ਸ਼ਬਦ ਨਾਲ ਜੁੜਦਾ ਹੈ ਉਸ ਦਾ ਗੁਰੂ ਜੋਤ ਨਾਲੋਂ ਕਦੇ ਵਿਛੋੜਾ ਨਹੀਂ ਪੈਂਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਅਨੁਸਾਰ ਸਰੀਰ ਨੂੰ ਅਲੋਪ ਕਰਨ ਵਾਸਤੇ ਕੌਤਕ ਰਚਾਇਆ। ਗੁਰੂ ਜੀ ਦੇ ਸਰੀਰ ਤਿਆਗਣ ਦੀ ਖਬਰ ਸੁਣ ਕੇ ਬੇਅੰਤ ਸੰਗਤ ਅਤੇ ਪ੍ਰੇਮੀ ਇਕੱਤਰ ਹੋ ਗਏ। ਆਪ ਜੀ ਪਹਿਲਾਂ ਪਦਮ ਆਸਣ ਬੈਠ ਗਏ, ਥੋੜ੍ਹੇ ਚਿਰ ਬਾਅਦ ਆਪ ਜੀ ਆਪਣੇ ਵਿਛੇ ਹੋਏ ਆਸਣ ਉਪਰ ਚਾਦਰਾ ਲੈ ਕੇ ਬਿਰਾਜ ਗਏ। ਕੀਰਤਨ ਹੋਣ ਲਗਾ, ਆਪ ਨੇ ਆਪਣਾ ਸਰੀਰ ਅਲੋਪ ਕਰ ਲਿਆ। ਇਤਿਹਾਸ ਅਤੇ ਤਵਾਰੀਖ ਦੀ ਲਿਖਤ ਅਨੁਸਾਰ ਹਿੰਦੂਆਂ ਅਤੇ ਮੁਸਲਮਾਨਾਂ ਦਾ ਤਕਰਾਰ ਹੋਣ ਲੱਗਾ। ਹਿੰਦੂ ਕਹਿ ਰਹੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਡੇ ਗੁਰੂ ਸਨ, ਇਸ ਲਈ ਅਸੀਂ ਹਿੰਦੂ ਰੀਤੀ ਅਨੁਸਾਰ ਸਤਿਗੁਰਾਂ ਦੇ ਸਰੀਰ ਦਾ ਸਸਕਾਰ ਕਰਨਾ ਹੈ। ਉਧਰ ਮੁਸਲਮਾਨ ਕਹਿਣ ਲੱਗੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਡੇ ਪੀਰ ਸਨ, ਅਸੀਂ ਮੁਸਲਮਾਨੀ ਰੀਤ ਅਨੁਸਾਰ ਉਨ੍ਹਾਂ ਦੇ ਸਰੀਰ ਨੂੰ ਦਫਨਾਵਾਂਗੇ। ਤਵਾਰੀਖ ਗੁਰੂ ਖਾਲਸਾ ਦੀ ਲਿਖਤ ਅਨੁਸਾਰ ਇੰਨੇ ਨੂੰ ਪੰਜ ਕੰਨ ਪਾਟੇ ਜੋਗੀ ਆ ਗਏ। ਉਨ੍ਹਾਂ ਪੁੱਛਿਆ ਤੁਸੀਂ ਝਗੜਾ ਕਿਉਂ ਰਹੇ ਹੋ ? ਦੋਵਾਂ ਉੱਤਰ ਦਿੱਤਾ, ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਹਨ। ਹਿੰਦੂ ਕਹਿਣ ਲੱਗੇ ਉਹ ਸਾਡੇ ਗੁਰੂ ਸਨ ਇਸ ਲਈ ਅਸੀਂ ਉਨ੍ਹਾਂ ਦੀ ਦੇਹ ਦਾ ਸੰਸਕਾਰ ਅਗਨੀ ਵਿੱਚ ਸਾੜਕੇ ਕਰਨਾ ਹੈ। ਮੁਸਲਮਾਨ ਕਹਿਣ ਲਗੇ ਗੁਰੂ ਨਾਨਕ ਦੇਵ ਜੀ ਹਿੰਦੂਆਂ ਦੇ ਗੁਰੂ ਨਹੀਂ ਸਨ, ਉਹ ਸਾਡੇ ਨਬੀ ਪੀਰ ਸਨ, ਇਸ ਲਈ ਅਸੀਂ ਮੁਸਲਮਾਨੀ ਰੀਤ ਅਨੁਸਾਰ ਉਨ੍ਹਾਂ ਨੂੰ ਧਰਤੀ ਵਿੱਚ ਦਫਨਾ ਕੇ ਉਨ੍ਹਾਂ ਦੀ

ਕਬਰ ਬਣਾਵਾਂਗੇ। ਜੋਗੀ ਕਹਿਣ ਲਗੇ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਸਾਨੂੰ ਚਾਰ ਕੋਹ ਦੀ ਵਿੱਥ ਉਪਰ ਹੁਣੇ ਮਿਲੇ ਹਨ। ਸ਼ਰਧਾਲੂਆਂ ਨੇ ਕਿਹਾ ਕਿ ਤੁਹਾਨੂੰ ਭੁਲੇਖਾ ਲੱਗਾ ਹੈ, ਆਹ ਵੇਖੋ! ਚਾਦਰ ਦੇ ਹੇਠ ਉਨ੍ਹਾਂ ਦਾ ਸਰੀਰ ਪਿਆ ਹੈ। ਜੋਗੀਆਂ ਪੁੱਛਿਆ ਕਿੱਥੇ ਹੈ ? ਜਦੋਂ ਚਾਦਰ ਚੁੱਕੀ ਖਾਲੀ ਬਿਸਤਰਾ ਅਤੇ ਉਪਰ ਫੁਲਾਂ ਦਾ ਢੇਰ ਵੇਖਿਆ, ਸਾਰੇ ਹੈਰਾਨ ਰਹਿ ਗਏ, ਸਾਰਾ ਝਗੜਾ ਖਤਮ ਹੋ ਗਿਆ। ਮੁਸਲਮਾਨਾਂ ਅਤੇ ਹਿੰਦੂਆਂ ਨੇ ਚਾਦਰ ਅਤੇ ਪੁਸ਼ਪ ਅੱਧੋ-ਅੱਧ ਵੰਡ ਲਏ। ਮੁਸਲਮਾਨਾਂ ਨੇ ਚਾਦਰ ਅਤੇ ਪੁਸ਼ਪ ਦਫ਼ਨਾ ਕੇ ਕਬਰ ਬਣਾ ਲਈ, ਹਿੰਦੂਆਂ ਨੇ ਚਾਦਰ ਅਤੇ ਪੁਸ਼ਪਾਂ ਨੂੰ ਅਗਨਭੇਟ ਕਰਕੇ ਦਿਹੁਰਾ ਬਣਾ ਲਿਆ। ਗੁਰੂ ਰਜ਼ਾ ਵਿੱਚ ਦਰਿਆ ਵਿੱਚ ਹੜ੍ਹ ਆਇਆ। ਹੜ੍ਹ ਦਾ ਪਾਣੀ ਕਬਰ ਅਤੇ ਦਿਹੁਰਾ ਦੋਵਾਂ ਨੂੰ ਰੋੜ੍ਹ ਕੇ ਲੈ ਗਿਆ। ਬਾਅਦ ਵਿੱਚ ਗੁਰੂ ਕੇ ਸਿੱਖ ਸੁਧ ਸਿੰਘ ਦੂਦੇ ਵਾਲੇ ਨੇ ਕਰਤਾਰਪੁਰ ਵਿੱਚ ਪੱਕਾ ਦਿਹੁਰਾ ਬਾਬੇ ਨਾਨਕ ਦਾ ਬਣਾ ਦਿੱਤਾ। ਮੁਸਲਮਾਨਾਂ ਨੇ ਸਤਿਗੁਰਾਂ ਦੀ ਯਾਦ ਵਿੱਚ ਮੁੜ ਕਬਰ ਉਸਾਰ ਲਈ। ਅੱਜ ਵੀ ਹਰ ਵਰਗ ਦੇ ਸ਼ਰਧਾਲੂ ਇਕੋ ਬੂਹੇ ਵਿੱਚ ਦੀ ਲੰਘ ਕੇ ਗੁਰੂ ਨਾਨਕ ਜੋਤ ਅੱਗੇ ਆਪੋ ਆਪਣੇ ਅਕੀਦੇ ਅਨੁਸਾਰ ਜੋਦੜੀਆਂ ਕਰਦੇ ਹਨ। ਕਰਤਾਰਪੁਰ (ਪਾਕਿਸਤਾਨ) ਵਿੱਚ ਕਬਰ ਅਤੇ ਗੁਰਦੁਆਰਾ ਇਕੋ ਅਹਾਤੇ ਵਿੱਚ ਸਾਂਝਾ ਹੈ।

ਅਜਿਹੀ ਘਟਨਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਸਮੇਂ ਘਟੀ। ਜਦੋਂ ਸਤਿਗੁਰੂ ਜੀ ਨੇ ਗੁਰਤਾ ਗੱਦੀ ਸ਼ਬਦ ਗੁਰੂ "ਗੁਰੂ ਗ੍ਰੰਥ ਸਾਹਿਬ ਜੀ" ਨੂੰ ਸੌਂਪ ਕੇ ਸਿੱਖਾਂ ਨੂੰ ਹੁਕਮ ਕਰ ਦਿੱਤਾ ਕਿ—

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਦੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ॥**

*ਪੰਥ ਪ੍ਰਕਾਸ਼ ਭਾਸ਼ਾ ਵਿਭਾਗ ਪੰਨਾ ੩੫੩*

ਉਪਰੰਤ ਆਪ ਜੀ ਨੇ ਕਨਾਤ ਲਗਵਾ ਕੇ ਚੰਦਨ ਦੀ ਚਿੱਖਾ ਚਿਣਨ ਦਾ ਸਿੱਖਾਂ ਨੂੰ ਹੁਕਮ ਕੀਤਾ। ਸਿੰਘ ਬੜੇ ਸੋਗ ਵਿੱਚ ਵਿਆਕੁਲ ਸਨ। ਆਪ ਸਿੱਖਾਂ ਨੂੰ ਧੀਰਜ ਦਿੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਤੱਖ ਗੁਰੂ ਮੰਨਣ ਅਤੇ ਗੁਰਬਾਣੀ ਪੰਗਤੀਆਂ ਪੜ੍ਹਦੇ **"ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ"** ਦਾ ਉਪਦੇਸ਼ ਕਰਦੇ ਕਨਾਤ ਅੰਦਰ ਪ੍ਰਵੇਸ਼ ਕੀਤਾ, ਚਿਖਾ ਵਿਚੋਂ ਅਗਨੀ ਦੀਆਂ

ਲਾਟਾਂ ਨਿਕਲੀਆਂ। ਸਿੱਖ ਗੁਰੂ ਵਿਛੋੜੇ ਵਿੱਚ ਰੁਦਨ ਕਰ ਰਹੇ ਸਨ ਕਿ ਇੱਕ ਗੁਰੂ ਕਾ ਪਿਆਰਾ ਸਾਧੂ ਆ ਪੁੱਜਾ। ਸਿੱਖਾਂ ਨੂੰ ਸ਼ੋਕਾਤੁਰ ਵੇਖ ਉਸ ਨੇ ਪੁੱਛਿਆ ਤੁਸੀਂ ਸ਼ੋਕ ਕਿਉਂ ਕਰਦੇ ਹੋ ? ਸਿੱਖਾਂ ਬਚਨ ਕੀਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰੀਰ ਤਿਆਗ ਗਏ ਹਨ। ਸਾਧੂ ਨੇ ਉੱਤਰ ਦਿੱਤਾ ਭਲਿਓ ! ਸਤਿਗੁਰੂ ਤਾਂ ਮੈਨੂੰ ਥੋੜ੍ਹਾ ਸਮਾਂ ਪਹਿਲਾਂ ਕੁਮੈਤ ਘੋੜੇ ਉਪਰ ਚੜ੍ਹੇ ਮੈਨੂੰ ਮੇਰੇ[੧] ਬਾਗ ਵਿੱਚ ਦਰਸ਼ਨ ਦੇ ਕੇ ਗਏ ਹਨ। ਉਨ੍ਹਾਂ ਮੈਨੂੰ ਸੁਨੇਹਾ ਵੀ ਦਿੱਤਾ ਹੈ ਕਿ ਅਸੀਂ ਕਿਤੇ ਗਏ ਨਹੀਂ ਖਾਲਸੇ ਦੇ ਸਦਾ ਅੰਗ ਸੰਗ ਹਾਂ। ਅਸੀਂ ਸਰੀਰ ਨਹੀਂ ਅਸੀਂ ਤਾਂ ਜੋਤ ਹਾਂ, ਜੋਤ ਕਦੇ ਬਿਨਸਦੀ ਨਹੀਂ। ਸ਼ਬਦ ਸਾਡਾ ਪ੍ਰਤੱਖ ਸਰੂਪ ਹੈ। ਸਿੱਖਾਂ ਨੇ ਅੰਗੀਠਾ ਠੰਡਾ ਹੋਣ ਉੱਤੇ ਫੋਲਿਆ, ਅੰਗੀਠੇ ਵਿੱਚੋਂ ਕੋਈ ਅਸਤ ਪ੍ਰਾਪਤ ਨਹੀਂ ਹੋਇਆ, ਕੇਵਲ ਸਤਿਗੁਰਾਂ ਦੇ ਪਹਿਨਣ ਵਾਲੀ ਇੱਕ ਛੋਟੀ ਕਿਰਪਾਨ ਹੀ ਪ੍ਰਾਪਤ ਹੋਈ। ਇਨ੍ਹਾਂ ਦੋਵਾਂ ਸਾਖੀਆਂ ਤੋਂ ਸਿੱਧ ਹੋਇਆ ਕਿ ਗੁਰੂ ਸਰੀਰ ਨਹੀਂ ਗੁਰੂ ਤਾਂ ਪ੍ਰਮੇਸ਼ਵਰੀ ਜੋਤ ਹੈ। ਜੋਤ ਦੀ ਲਖਤਾ ਸ਼ਬਦ ਦੁਆਰਾ ਪ੍ਰਗਟ ਹੁੰਦੀ ਹੈ, ਸ਼ਬਦ ਕਦੇ ਬਿਨਸਦਾ ਨਹੀਂ। ਇਸੇ ਕਰਕੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗੁਰੂ ਦਾ ਸਿਧਾਂਤ ਦ੍ਰਿੜ੍ਹ ਕਰਵਾਉਂਦੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ।

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ ਰਾਮਕਲੀ ਮ: ੧ (ਪੰਨਾ ੯੪੩)**

ਅਤੇ ਦਸਮੇਂ ਪਾਤਸ਼ਾਹ ਜੀ ਨੇ ਤਾਂ ਸ਼ਬਦ ਗੁਰੂ ਨੂੰ ਗੁਰਤਾ ਗੱਦੀ ਹੀ ਬਖਸ਼ਿਸ਼ ਕਰ ਦਿੱਤੀ ਹੈ।

ਸ਼ਬਦ ਗੁਰੂ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾਉਂਦੀ ਇੱਕ ਸਾਖੀ ਸਤਿਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੋ ਸਬੰਧਤ ਹੈ, ਉਸ ਨੂੰ ਇੱਥੇ ਲਿਖਣਾ ਕੁਥਾਂ ਨਹੀਂ ਹੋਵੇਗਾ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਦੋ ਗੁਰਸਿੱਖ ਜਿਨ੍ਹਾਂ ਦਾ ਨਾਉਂ ਇਤਿਹਾਸ ਵਿੱਚ ਭਾਈ ਪ੍ਰਿਥਾ ਅਤੇ ਭਾਈ ਖੇੜਾ ਸੋਇਰੀ ਲਿਖਿਆ ਹੈ। ਦੋਵਾਂ ਨੇ ਸਾਹਿਬਾਂ ਦੇ ਚਰਨਾਂ ਵਿੱਚ ਬੇਨਤੀ ਕੀਤੀ ਪਾਤਸ਼ਾਹ ! ਜਿਵੇਂ ਆਪ ਜੀ ਨੇ ਮਿਹਰ ਕਰਕੇ ਆਪਣੇ ਚਰਨਾਂ ਨਾਲ ਜੋੜਿਆ ਹੈ, ਤਿਵੇਂ ਜੋੜੀ ਰਖਣਾ।

---

੧. ਹਜ਼ੂਰ ਸਾਹਿਬ ਵਿਖੇ ਜਿਸ ਅਸਥਾਨ ਉਤੇ ਸਤਿਗੁਰੂ ਜੀ ਨੇ ਸਾਧੂ ਨੂੰ ਦਰਸ਼ਨ ਦਿੱਤੇ ਸਨ ਉਥੇ ਗੁਰਦੁਆਰਾ ਸ਼ਸ਼ੋਭਤ ਹੈ।

ਸਾਡਾ ਆਪ ਦੇ ਚਰਨਾਂ ਨਾਲੋਂ ਕਦੇ ਵੀ ਵਿਛੋੜਾ ਨਾ ਪਵੇ। ਸਤਿਗੁਰੂ ਮੁਸਕਰਾਏ ਅਤੇ ਭਾਈ ਪ੍ਰਿਥਾ ਅਤੇ ਖੇੜਾ ਸੋਇਰੀ ਨੂੰ ਸੰਬੋਧਨ ਕਰਕੇ ਬਚਨ ਕੀਤਾ ਭਾਈ ਪ੍ਰੇਮੀਉ! ਜੇ ਤਾਂ ਤੁਸੀਂ ਸਰੀਰ ਨਾਲ ਜੁੜੋਗੇ, ਸਰੀਰ ਅੱਜ ਤੱਕ ਕਿਸੇ ਦਾ ਵੀ ਸਦੀਵੀਂ ਨਹੀਂ ਰਿਹਾ, ਸਰੀਰ ਨਾਲ ਜੁੜਨ ਵਾਲੇ ਨੂੰ ਅਵੱਸ਼ ਵਿਛੜਨਾ ਪੈਂਦਾ ਹੈ। ਸ਼ਬਦ ਸਾਡਾ ਹਿਰਦਾ ਹੈ, ਜੇ ਸ਼ਬਦ ਨਾਲ ਜੁੜੋਗੇ ਸ਼ਬਦ ਕਦੇ ਨਾਸ ਨਹੀਂ ਹੁੰਦਾ। ਇਸ ਲਈ ਸ਼ਬਦ ਨਾਲ ਜੁੜਨ ਵਾਲਿਆਂ ਦਾ ਸਾਡੇ ਨਾਲੋਂ ਕਦੇ ਵੀ ਵਿਛੋੜਾ ਨਹੀਂ ਪੈਂਦਾ। ਦੋਵਾਂ ਨੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਸੱਤ ਕਰਕੇ ਆਪਣੇ ਜੀਵਨ ਵਿੱਚ ਘਟਾਇਆ ਅਤੇ ਪਾਰਗਰਾਮੀ ਹੋਏ।

## ਜਿਨਿ ਹਰਿ ਪਾਇਓ ਤਿਨਹਿ ਛਪਾਇਓ

ਅੱਜ ਸੰਸਾਰ ਦੇ ਪੈਮਾਨੇ ਨਾਲ ਹੀ ਨਿਰੰਕਾਰ ਦੇ ਪਾਂਧੀਆਂ ਨੂੰ ਨਾਪਿਆ ਜਾਂਦਾ ਹੈ। ਦੁਨੀਆਂ ਦੀ ਤੱਕੜੀ ਨਾਲ ਹੀ ਦੀਨਦਾਰਾਂ ਨੂੰ ਜੋਖਿਆ ਜਾਂਦਾ ਹੈ। ਅੱਜ ਜਿਸ ਦੇ ਪਿਛੇ ਬਹੁਤੀਆਂ ਭੀੜਾਂ ਜੁੜਦੀਆਂ ਹਨ, ਜਿਸ ਦੇ ਅੱਗੇ-ਪਿੱਛੇ ਪੰਜ ਦਸ ਲਾਲ ਬੱਤੀਆਂ ਵਾਲੀਆਂ ਹੂਟਰ ਵਜਾਉਂਦੀਆਂ ਜਿਪਸੀਆਂ ਚਲਦੀਆਂ ਹੋਣ, ਜਿਸ ਨੂੰ ਜੈਡ ਸਕਿਉਰਟੀ ਸਰਕਾਰ ਨੇ ਮੁਹੱਈਆ ਕੀਤੀ ਹੋਵੇ। ਜਿਸ ਪਾਸ ਖੁਦ ਆਪਣੇ ਪਾਸ ਬੀਹ ਪੰਝੀ ਅੰਗ ਰਖਿਅਕ ਹੋਣ। ਐਸੇ ਜਲ ਜਲੌ ਵਾਲੇ ਕਾਫਲੇ ਦੇ ਆਗੂ ਨੂੰ ਹੀ ਵੱਡਾ ਗੁਰੂ ਕਰਕੇ ਸੰਸਾਰ ਵਿੱਚ ਪੂਜਿਆ ਜਾ ਰਿਹਾ ਹੈ। ਪਰ ਯਾਦ ਰੱਖਣ ਵਾਲੀ ਗੱਲ ਹੈ ਕਿ ਸੰਸਾਰ ਵਿੱਚ ਕਿਸੇ ਦੇ ਦੁਨਿਆਵੀਂ ਉੱਚ ਪਦਵੀ ਦੇ ਮਾਲਕ ਹੋਣ ਉਪਰ ਤਾਂ ਇਹ ਪੈਮਾਨਾ ਲਾਗੂ ਹੋ ਸਕਦਾ ਹੈ, ਪਰ ਪ੍ਰਮਾਰਥ ਦੇ ਪਾਂਧੀਆਂ ਉਪਰ ਨਹੀਂ। ਪ੍ਰਮਾਰਥ ਵਿੱਚ ਜਿਉਂ-ਜਿਉਂ ਪਰਮਾਤਮਾ ਕਿਸੇ ਨੂੰ ਆਤਮਿਕ ਉੱਚਤਾ ਪ੍ਰਦਾਨ ਕਰਦਾ ਹੈ, ਜਿਉਂ-ਜਿਉਂ ਰੱਬੀ ਰਹਿਮਤਾਂ ਦੀ ਬਖਸ਼ਿਸ਼ ਹੁੰਦੀ ਹੈ, ਤਿਉਂ-ਤਿਉਂ ਆਤਮਿਕ ਪ੍ਰਾਪਤੀ ਵਾਲਾ ਤਾਂ ਆਪਣੇ ਆਪ ਨੂੰ ਸੰਸਾਰ ਵਿੱਚ ਪ੍ਰਗਟ ਹੋਣ ਤੋਂ ਛੁਪਾਈ ਕਰਦਾ ਹੈ। ਬਾਬਾ ਨਾਮ ਦੇਵ ਜੀ ਦਾ ਗੁਰਬਾਣੀ ਵਿੱਚ ਫੁਰਮਾਨ ਹੈ।

**ਕਾਂਇ ਰੇ ਬਕਬਾਦੁ ਲਾਇਓ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥**

*ਟੋਡੀ ਨਾਮਦੇਵ ਪੰਨਾ ੭੧੮*

ਭਗਤ ਨਾਮ ਦੇਵ ਜੀ ਦੇ ਕਥਨ ਦੀ ਪ੍ਰੋੜ੍ਹਤਾ ਕਰਦੇ ਬਾਬਾ ਕਬੀਰ ਜੀ ਨੇ

ਫੁਰਮਾਨਾ ਕੀਤਾ ਹੈ ਕਿ ਖਾਲੀ ਘੜੇ ਉਪਰ ਟਨਕਾਰ ਮਾਰਨ ਨਾਲ ਬਹੁਤ ਅਵਾਜ਼ ਆਉਂਦੀ ਹੈ। ਜਿਉਂ-ਜਿਉਂ ਘੜਾ ਪਾਣੀ ਨਾਲ ਜਾਂ ਕਿਸੇ ਹੋਰ ਵਸਤੂ ਨਾਲ ਭਰੀ ਜਾਂਦਾ ਹੈ ਤਿਉਂ-ਤਿਉਂ ਅਵਾਜ਼ ਘੱਟਦੀ ਜਾਂਦੀ ਹੈ । ਭਰਿਆ ਘੜਾ ਤਾਂ ਬਿਲਕੁਲ ਹੀ ਅਵਾਜ਼ ਨਹੀਂ ਦਿੰਦਾ, ਆਪ ਜੀ ਦਾ ਬੜਾ ਪਿਆਰਾ ਬਚਨ ਹੈ।

**ਕਹੁ ਕਬੀਰ ਛੂਛਾ ਘਟੁ ਬੋਲੈ ॥**

**ਭਰਿਆ ਹੋਇ ਸੁ ਕਬਹੁ ਨ ਡੋਲੈ ॥**

*ਗੋਂਡ ਕਬੀਰ ਜੀ ਪੰਨਾ ੮੭੦*

ਇਸੇ ਪ੍ਰਸੰਗ ਵਿੱਚ ਇੱਕ ਸੂਫੀ ਦਰਵੇਸ਼ ਜਿਸ ਦਾ ਨਾਉਂ ਅਮੀਰ-ਉਲ-ਮੋਮਨ ਸੀ ਜਿਸ ਨੂੰ ਲੋਕ ਸਾਂਈ ਸਵਰੀ ਜੀ ਕਰਕੇ ਸੱਦਦੇ ਸਨ। ਉਨ੍ਹਾਂ ਦੇ ਸਿਖਿਆਦਾਇਕ ਬਚਨ ਜੋ ਉਨ੍ਹਾਂ ਨੇ ਆਪਣੇ ਸ਼ਰਧਾਲੂਆਂ ਨੂੰ ਕਹੇ, ਇਥੇ ਲਿਖਣੇ ਠੀਕ ਰਹਿਣਗੇ। ਇੱਕ ਫਕੀਰ ਚੜ੍ਹਾਈ ਕਰ ਗਿਆ, ਬਹੁਤ ਖਲਕਤ ਨੇ ਉਸ ਫਕੀਰ ਦੇ ਜਨਾਜ਼ੇ ਵਿੱਚ ਸ਼ਾਮਲ ਹੋ ਕੇ ਉਸ ਨੂੰ ਅੰਤਮ ਵਿਦਾਇਗੀ ਦਿੱਤੀ। ਉਸ ਫਕੀਰ ਦੇ ਜਨਾਜ਼ੇ ਵਿੱਚ ਸ਼ਾਮਲ ਹੋਏ ਲੋਕ ਸਾਂਈ ਸਵਰੀ ਜੀ ਦੇ ਦਰਸ਼ਨ ਨੂੰ ਆਏ ਅਤੇ ਉਨ੍ਹਾਂ ਨੇ ਉਸ ਫਕੀਰ ਦੇ ਜਨਾਜ਼ੇ ਵਿੱਚ ਬਹੁਤ ਲੁਕਾਈ ਦੀ ਸ਼ਮੂਲੀਅਤ ਦੀ ਗੱਲ ਸਵਰੀ ਪਾਸ ਕਹੀ ਅਤੇ ਫਕੀਰ ਦੀ ਸਿਫਤ ਕਰਦੇ ਦਰਸਾਇਆ ਕਿ ਉਹ ਫਕੀਰ ਅੱਲਾ ਤਾਅਲਾ ਨੂੰ ਪੁੱਜਾ ਹੋਇਆ ਸੀ, ਜਿਸ ਦੇ ਜਨਾਜ਼ੇ ਵਿੱਚ ਸੈਂਕੜੇ ਨਹੀਂ ਹਜ਼ਾਰਾਂ ਲੋਕਾਂ ਨੇ ਸ਼ਿਰਕਤ ਕੀਤੀ। ਆਪ ਲੋਕਾਂ ਦੀ ਗੱਲ ਸੁਣ ਕੇ ਮੁਸਕਰਾਏ ਅਤੇ ਕਹਿਣ ਲੱਗੇ ਇਥੋਂ ਪਤਾ ਲੱਗਦਾ ਹੈ ਕਿ ਉਸ ਫਕੀਰ ਦਾ ਅਹਿਲੇ ਦੁਨੀਆਂ ਨਾਲ ਬਹੁਤ ਲਗਾਉ ਸੀ। ਦੁਨੀਆਂ ਨਾਲ ਇੰਨਾ ਲਗਾਉ ਰੱਖਣ ਵਾਲਾ ਦਰਵੇਸ਼ ਨਹੀਂ ਹੋ ਸਕਦਾ, ਨਾਲ ਹੀ ਉਪਦੇਸ਼ ਕਰਦੇ ਫੁਰਮਾਇਆ ਕਿ ਕਿਸੇ ਦੀ ਆਤਮਿਕ ਉੱਚਤਾ ਨੂੰ ਲੁਕਾਈ ਦੀਆਂ ਭੀੜਾਂ ਦੇ ਪੈਮਾਨੇ ਨਾਲ ਨਹੀਂ ਨਾਪਿਆ ਜਾ ਸਕਦਾ। ਸੱਚ ਦੇ ਮਾਰਗ ਉੱਪਰ ਚੱਲਣ ਵਾਲਿਆਂ ਪਿਛੇ ਬਹੁਤੀਆਂ ਭੀੜਾਂ ਨਹੀਂ ਹੁੰਦੀਆਂ। ਸਾਰੇ ਭਗਤਾਂ ਦਾ ਇਤਿਹਾਸ ਵਾਚ ਲਈਏ, ਸੱਚ ਦੇ ਮਾਰਗ ਉਪਰ ਚਲਣ ਹਿਤ ਲੁਕਾਈ ਨੇ ਉਨ੍ਹਾਂ ਦਾ ਸਾਥ ਨਹੀਂ ਦਿੱਤਾ। ਜਦੋਂ ਆਪਾਂ ਸਤਿਗੁਰਾਂ ਦੇ ਇਤਿਹਾਸ ਨੂੰ ਪੜ੍ਹਦੇ ਹਾਂ ਤਾਂ ਪਤਾ ਚਲਦਾ ਹੈ ਕਿ ਸੱਚੇ ਸਤਿਗੁਰਾਂ ਨੇ ਕਦੇ ਵੀ ਆਪਣੇ ਗੁਰੂ ਹੋਣ ਦਾ ਢੰਡੋਰਾ ਨਹੀਂ ਪਿਟਿਆ ਅਤੇ ਨਾ ਹੀ ਸੇਵਕਾਂ ਪਾਸੋਂ ਆਪਣੀ ਮਸ਼ਹੂਰੀ ਕਰਵਾਈ ਅਤੇ ਨਾ ਹੀ ਚੁਰਸਤਿਆਂ ਉਪਰ ਗੁਰੂ ਪੁਣੇ ਦੇ ਵੱਡੇ-ਵੱਡੇ ਬੋਰਡ ਹੀ ਲਗਵਾਏ।

ਸਗੋਂ ਸੱਚਾ ਗੁਰੂ ਤਾਂ ਲੁਕਾਈ ਵਿੱਚ ਪ੍ਰਗਟ ਹੋ ਕੇ ਬੈਠਣ ਦੀ ਜਗ੍ਹਾ ਇਕਾਂਤਵਾਸੀ ਹੋ ਕੇ ਆਪਣੇ ਮਾਲਕ ਨਾਲ ਇਕਸੁਰ ਹੋ ਕੇ ਆਪਣੇ ਪ੍ਰਭੂ ਦੇ ਅਨੰਦ ਨੂੰ ਮਾਣਦਾ ਰਿਹਾ।

ਇਤਿਹਾਸ ਗਵਾਹ ਹੈ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰਤਾ ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਖ਼ਸ਼ਿਸ਼ ਕਰ ਦਿੱਤੀ। ਸਤਿਗੁਰੂ ਅੰਗਦ ਦੇਵ ਜੀ ਨੇ ਚੁਪੀਤੇ ਹੀ ਸ੍ਰੀ ਕਰਤਾਰਪੁਰ ਨੂੰ ਛੱਡ ਕੇ ਖਡੂਰ ਸਾਹਿਬ ਮਾਤਾ ਵਿਰਾਈ ਦੇ ਘਰ ਵਿੱਚ ਆ ਟਿਕਾਣਾ ਕੀਤਾ ਅਤੇ ਮਾਤਾ ਵਿਰਾਈ ਨੂੰ ਹੁਕਮ ਕਰ ਦਿੱਤਾ ਕਿ ਸਾਡੀ ਆਮਦ ਦਾ ਕਿਸੇ ਨੂੰ ਵੀ ਥਹੁ-ਪਤਾ ਨਹੀਂ ਦੇਣਾ। ਉਧਰ ਗੁਰੂ ਦਰਸ਼ਨ ਤੋਂ ਵਿਆਕੁਲ ਹੋਈਆਂ ਸੰਗਤਾਂ ਬਾਬਾ ਬੁੱਢਾ ਜੀ ਪਾਸ ਪੁੱਜੀਆਂ ਅਤੇ ਬੇਨਤੀ ਕੀਤੀ ਬਾਬਾ ਜੀ ! ਸੰਗਤਾਂ ਗੁਰੂ ਦਰਸ਼ਨਾਂ ਤੋਂ ਬਿਨਾਂ ਰਹਿ ਨਹੀਂ ਸਕਦੀਆਂ, ਆਪ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਨੇ ਬਚਨ ਦਿੱਤਾ ਸੀ "ਬੁੱਢਿਆ! ਮੈਂ ਤੈਥੋਂ ਕਦੇ ਉਹਲੇ ਨ ਹੋਸਾਂ" ਅਤੇ ਆਪ ਜੀ ਨੇ ਹੀ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਦਾ ਤਿਲਕ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਲਾਇਆ ਸੀ, ਪਰ ਅੱਜ ਸਤਿਗੁਰੂ ਅੰਗਦ ਸਾਹਿਬ ਜੀ ਦੇ ਦਰਸ਼ਨ ਨਹੀਂ ਹੋ ਰਹੇ। ਕਰੋ ਕ੍ਰਿਪਾ ਸੰਗਤਾਂ ਨੂੰ ਗੁਰੂ ਦਾ ਪੱਲਾ ਪਕੜਾਉ ਅਤੇ ਸਨਮੁੱਖ ਦਰਸ਼ਨ ਦੀਦਾਰ ਕਰਵਾਉ। ਸੰਗਤਾਂ ਦੀ ਬੇਨਤੀ ਮੰਨ ਕੇ ਬਾਬਾ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਅਰਦਾਸਾਂ ਸੋਧਿਆ ਅਤੇ ਸੰਗਤਾਂ ਦੀ ਅਗਵਾਈ ਕਰਦੇ ਖਡੂਰ ਸਾਹਿਬ ਮਾਤਾ ਵਿਰਾਈ ਦੇ ਘਰ ਪੁੱਜ, ਸਤਿਗੁਰੂ ਅੰਗਦ ਸਾਹਿਬ ਜੀ ਨੂੰ ਤਪਿਆਣੇ ਸਾਹਿਬ ਦੇ ਅਸਥਾਨ ਵਿੱਚੋਂ ਪ੍ਰਗਟ ਕੀਤਾ ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦੋਂ ਗੁਰਤਾ ਗੱਦੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਦਿੱਤੀ, ਗੁਰੂ ਸੁਤ ਦਾਸੂ ਜੀ ਅਤੇ ਦਾਤੂ ਜੀ ਨੇ ਵਿਰੋਧ ਕੀਤਾ। ਸਤਿਗੁਰੂ ਅਮਰਦਾਸ ਜੀ ਖਡੂਰ ਸਾਹਿਬ ਤੋਂ ਚਲ ਕੇ ਗੋਇੰਦਵਾਲ ਸਾਹਿਬ ਆ ਗਏ। ਗੋਇੰਦਵਾਲ ਸਾਹਿਬ ਤੋਂ ਚਲ ਕੇ ਪਿੰਡ ਬਾਸਰਕੇ ਤੋਂ ਬਾਹਰ ਬਾਰ ਇੱਕ ਕਮਰੇ ਵਿੱਚ ਪ੍ਰਭੂ ਨਾਲ ਲਿਵਲੀਨ ਹੋ ਬੈਠੇ। ਮੁੜ ਸੰਗਤਾਂ ਦੇ ਬੇਨਤੀ ਕਰਨ ਤੇ ਬਾਬਾ ਬੁੱਢਾ ਜੀ ਗੁਰੂ ਚਰਨਾਂ ਵਿੱਚ ਅਰਦਾਸ ਕਰਕੇ ਪਿੰਡ ਬਾਸਰਕੇ ਤੋਂ ਬਾਹਰ ਵਾਰ ਉਸ ਅਸਥਾਨ ਉੱਤੇ ਪੁਜ ਗਏ, ਜਿਸ ਕਮਰੇ ਵਿੱਚ ਸਤਿਗੁਰੂ ਜੀ ਸਮਾਧੀਲੀਨ ਸਨ ਉਸ ਕਮਰੇ ਦੇ ਬੂਹੇ ਉੱਪਰ ਹੇਠ ਲਿਖੇ ਸ਼ਬਦ ਲਿਖੇ ਹੋਏ ਸਨ। ਜੋ ਕੋਈ ਇੱਥੇ ਆ ਕੇ ਇਹ ਦਰ ਖੋਹਲੇਗਾ, ਉਹ ਸਾਡਾ ਸਿੱਖ ਨਹੀਂ ਹੋਵੇਗਾ ਤੇ ਅਸੀਂ ਉਸ ਦੇ ਗੁਰੂ ਨਹੀਂ

ਰਹਾਂਗੇ। ਦੀਰਘ ਦ੍ਰਿਸ਼ਟਾ ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਜੀ ਦੇ ਲਿਖੇ ਹੋਏ ਬਚਨਾਂ ਦੀ ਪਾਲਣਾ ਕਰਦੇ ਹੋਏ ਕਮਰੇ ਦਾ ਬੂਹਾ ਨਹੀਂ ਖੋਲ੍ਹਿਆ। ਪਿਛਵਾਰਲੇ ਪਾਸੇ ਤੋਂ ਕਮਰੇ ਦੀ ਕੰਧ ਵਿੱਚ ਸੰਨ੍ਹ[੧] ਲਾ ਕੇ ਸਤਿਗੁਰੂ ਜੀ ਨੂੰ ਪ੍ਰਗਟ ਕਰ ਲਿਆ।

ਸਮਾਂ ਆਇਆ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ, ਆਪ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਪੰਜ ਪੈਸੇ ਅਤੇ ਨਾਰੀਏਲ ਹੱਥ ਵਿੱਚ ਫੜ ਕੇ ਬਚਨ ਕੀਤਾ। **"ਬਾਬਾ ਬਸਤ ਹੈ ਬੀਚ ਬਕਾਲੇ ॥ ਆਪਨੀ ਸੰਗਤ ਆਪ ਸੰਭਾਲੇ ॥"**

ਬਕਾਲਾ ਨਗਰ ਨਕਲੀ ਗੁਰੂਆਂ ਨਾਲ ਨੱਕੋ ਨੱਕ ਭਰ ਗਿਆ। ਪੰਜ ਦਸ ਨਹੀਂ ਬਾਈ ਸੋਢੀਆਂ ਨੇ ਗੱਦੀਆਂ ਲਾ ਕੇ ਆਪਣੇ ਆਪ ਨੂੰ ਗੁਰੂ ਦਰਸਾਉਣਾ ਸ਼ੁਰੂ ਕਰ ਦਿੱਤਾ ਅਤੇ ਆਪੋ ਆਪਣੇ ਤਨਖਾਹ ਦਾਰ ਮਸੰਦ ਏਜੰਟਾਂ ਰਾਹੀਂ ਆਪਣੇ ਗੁਰੂ ਹੋਣ ਦਾ ਢੰਡੋਰਾ ਪਿਟਵਾਇਆ ਪਰ ਸੱਚਾ ਗੁਰੂ 26 ਸਾਲ 9 ਮਹੀਨੇ 13 ਦਿਨ ਤੋਂ ਭੋਰੇ ਵਿੱਚ ਬੈਠ ਕੇ ਆਪਣੇ ਪ੍ਰਭੂ ਨਾਲ ਇੱਕ ਸੁਰ ਹੋਈ ਬੈਠਾ ਹੈ। ਸੰਸਾਰ ਵਿੱਚ ਪ੍ਰਗਟ ਹੋਣ ਦਾ ਖਿਆਲ ਤੱਕ ਨਹੀਂ ਆ ਰਿਹਾ। ਜਿਵੇਂ ਸੁਗੰਧੀ ਵਾਲਾ ਅਸਲੀ ਫੁੱਲ ਭਾਵੇਂ ਉਜਾੜ ਵਿੱਚ ਕਿਉਂ ਨ ਹੋਵੇ, ਭੰਵਰੇ ਉਸ ਨੂੰ ਲੁਕਣ ਨਹੀਂ ਦਿੰਦੇ, ਆਪ ਖੁਦ ਉਸ ਥਾਂ ਪੁੱਜ ਕੇ ਜਿੱਥੇ ਸੁਗੰਧੀ ਮਾਣਦੇ ਹਨ, ਉੱਥੇ ਅਸਲੀ ਫੁੱਲਾਂ ਉੱਪਰ ਗੁੰਜਾਰਾਂ ਪਾ ਕੇ ਦਰਸਾਉਂਦੇ ਹਨ ਕਿ ਅਸਲੀ ਸੁਗੰਧੀ ਦੇਣ ਵਾਲਾ ਫੁੱਲ ਤਾਂ ਇੱਧਰ ਹੈ। ਐਵੇਂ ਨਕਲੀ ਫੁੱਲਾਂ ਦੀ ਚਮਕ ਦਮਕ ਵੇਖ ਨੇ ਭੁਲਾਈ ਨਾ ਖਾ ਜਾਣਾ, ਇਨ੍ਹਾਂ ਨਕਲੀ ਫੁੱਲਾਂ ਵਿੱਚੋਂ ਨਾ ਸੁਗੰਧੀ ਮਿਲਣੀ ਹੈ ਅਤੇ ਹੀ ਰਸ।

ਜਿਵੇਂ ਭੰਵਰੇ ਅਸਲੀ ਅਤੇ ਨਕਲੀ ਫੁੱਲਾਂ ਦੀ ਇੱਕ ਦੱਮ ਪਰਖ ਕਰ ਲੈਂਦੇ ਹਨ। ਨਕਲੀ ਫੁੱਲਾਂ ਨੂੰ ਛੱਡ ਕੇ ਅਸਲੀ ਫੁੱਲਾਂ ਉੱਪਰ ਗੁੰਜਾਰਾ ਪਾਉਣ ਲੱਗ ਜਾਂਦੇ ਹਨ। ਬਿਲਕੁਲ ਇਸੇ ਤਰ੍ਹਾਂ ਗੁਰੂ ਪਾਰਖੂ ਦ੍ਰਿਸ਼ਟੀ ਵਾਲਾ ਗੁਰੂ ਕਾ ਸਿੱਖ ਭਾਈ ਮੱਖਣ ਸ਼ਾਹ ਲੁਬਾਣਾ ਵੀ ਬਾਬੇ ਬਕਾਲੇ ਪੁੱਜ ਗਿਆ। ਉਸ ਨੇ ਆਪਣੀ ਪਾਰਖੂ ਦ੍ਰਿਸ਼ਟੀ ਨਾਲ ਨਕਲੀ ਗੁਰੂਆਂ ਨੂੰ ਛੱਡ ਕੇ ਬਾਬੇ ਬਕਾਲੇ ਦੇ ਭੋਰੇ ਵਿੱਚੋਂ ਅਸਲੀ ਗੁਰੂ ਨੂੰ ਪ੍ਰਗਟ ਕਰਕੇ ਕੋਠੇ ਉੱਪਰ ਚੜ੍ਹ ਕੇ "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਦਾ ਪਲੂ ਫੇਰ ਕੇ ਨਕਲੀ ਗੁਰੂਆਂ ਪਿੱਛੇ ਭਟਕ ਰਹੀ ਲੁਕਾਈ ਨੂੰ ਸੱਚੇ ਗੁਰੂ ਦਾ ਦਾਮਨ ਪਕੜਾ ਦਿੱਤਾ।

---

੧. ਪਾੜ ਪਾ ਕੇ

ਬੜੀ ਬਦਕਿਸਮਤੀ ਦੀ ਗੱਲ ਹੈ ਅੱਜ ਸਮਾਂ ਇਸ਼ਤਿਹਾਰ ਬਾਜੀ ਦਾ ਅਤੇ ਪ੍ਰਚਾਰ ਦਾ ਚੱਲ ਰਿਹਾ ਹੈ। ਇਸ਼ਤਿਹਾਰੀ ਮਸ਼ਹੂਰੀ ਕਰਕੇ ਪਿੱਤਲ ਨੂੰ ਸੋਨਾ ਦਰਸਾ ਕੇ ਪਿੱਤਲ ਤੋਂ ਸੋਨੇ ਦਾ ਮੁਲ ਵੱਟਿਆ ਜਾ ਸਕਦਾ ਹੈ ਅਤੇ ਅਸਲੀ ਸੋਨੇ ਨੂੰ ਪਿੱਤਲ ਦਰਸਾ ਕੇ ਸੋਨੇ ਨੂੰ ਘੱਟੇ ਕਉਡੀਆਂ ਰੋਲਿਆ ਜਾ ਸਕਦਾ ਹੈ। ਪ੍ਰਚਾਰ ਸਾਧਨਾਂ ਰਾਹੀਂ ਜ਼ਹਿਰ ਨੂੰ ਅੰਮ੍ਰਿਤ ਦਰਸਾ ਕੇ ਲੁਕਾਈ ਨੂੰ ਪਿਲਾਇਆ ਜਾ ਸਕਦਾ ਹੈ ਅਤੇ ਇਸੇ ਪ੍ਰਚਾਰ ਸਾਧਨ ਰਾਹੀ ਅੰਮ੍ਰਿਤ ਤੋਂ ਗਿਲਾਨੀ ਕਰਵਾਈ ਜਾ ਸਕਦੀ ਹੈ। ਮੀਡੀਏ ਦੀ ਇਹ ਸੱਚਾਈ ਅੱਜ ਸਾਮਰਤਖ ਸਾਕਾਰ ਹੋ ਰਹੀ ਹੈ।

## ਸਿੱਖ ਨਿਘਾਰ ਵੱਲ ਕਿਉਂ ?

ਅੱਜ ਇਹ ਵਰਤਾਰਾ ਸਿੱਖਾਂ ਵਿੱਚ ਹੀ ਕਿਉਂ ਬਹੁਤਾ ਵਰਤ ਰਿਹਾ ਹੈ ? ਉਸ ਦਾ ਮੂਲ ਕਾਰਨ ਇੱਕੋ ਇੱਕ ਨਜ਼ਰੀ ਪੈਂਦਾ ਹੈ ਉਹ ਹੈ "ਸ਼ਬਦ ਗੁਰੂ" ਦਾ ਸਿਧਾਂਤ ਜੋ ਸਤਿਗੁਰਾਂ ਨੇ ਦਸਾਂ ਜਾਮਿਆਂ ਵਿੱਚ ਸਾਨੂੰ ਪ੍ਰਦਾਨ ਕੀਤਾ ਸੀ। ਉਸ ਸ਼ਬਦ ਗੁਰੂ ਦੇ ਸਿਧਾਂਤ ਨੂੰ ਅਸੀਂ ਅੱਖਾਂ ਤੋਂ ਪਰੋਖੇ ਕਰਕੇ ਆਪਣੀ ਮੱਤ ਦੇਹਧਾਰੀਆਂ ਦੇ ਹਵਾਲੇ ਕਰ ਦਿੱਤੀ ਹੈ। ਗੁਰੂ ਦੀ ਮੱਤ ਦਾ ਪੱਲਾ ਅਸੀਂ ਛੱਡ ਦਿੱਤਾ ਹੈ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਜੇ ਗੁਰਸਿੱਖ ਨੇ **"ਨਾਨਕ ਨਦਰੀ ਨਦਰਿ ਨਿਹਾਲ"** ਹੋਣਾ ਹੈ, ਫਿਰ ਗੁਰੂ ਦੇ ਬਖਸ਼ਿਸ਼ ਕੀਤੇ ਗਿਆਨ ਅਨੁਸਾਰ ਗੁਰ ਸਿੱਖ ਨੂੰ ਅਹਿਰਣ-ਮੱਤੀ ਬਣਨਾ ਪਵੇਗਾ। ਗੁਰੂ ਦੇ ਬਖਸ਼ਿਸ਼ ਕੀਤੇ ਮਾਰਗ ਉੱਪਰ ਅਹਿਰਣ ਮੱਤੀ ਭਰੋਸੇ ਨਾਲ ਤੁਰਨਾ ਹੀ ਪਵੇਗਾ ਜੋ **"ਅਹਿਰਣ ਮਤਿ ਵੇਦੁ ਹਥੀਆਰੁ"** ਦਾ ਧਾਰਣੀ ਬਣ ਕੇ ਤੁਰੇਗਾ ਉਸ ਦੀ ਸੁਰਤ ਸ਼ਬਦ ਗੁਰੂ ਦੇ ਸਿਧਾਂਤ ਵਿੱਚ ਘੜ ਕੇ ਸੱਚਿਆਰ ਪਦ ਨੂੰ ਪ੍ਰਾਪਤ ਕਰ ਲਵੇਗੀ। ਗੁਰਸਿੱਖ ਦੀ ਦ੍ਰਿੜ੍ਹਤਾ ਵਾਲੀ ਮਤ ਨੂੰ ਸੰਬੋਧਨ ਕਰਕੇ ਹੀ ਭਾਈ ਗੁਰਦਾਸ ਜੀ ਨੇ ਬਚਨ ਕੀਤਾ ਹੈ ਕਿ **"ਗੁਰ ਸਿੱਖ ਮੱਤ ਅਚਲ ਹੈ ਚਲਾਇ ਨ ਸਕੈ ਕੋਇ॥"** ਪਰ ਅੱਜ ਸਿੱਖ ਦੇਖਾ ਦੇਖੀ, ਰੀਸੋ ਰੀਸੀ ਫੋਕਟ ਲਾਰੇ ਲਾਉਣ ਅਤੇ ਝੂਠੇ ਧਰਵਾਸ ਦੇਣ ਵਾਲਿਆਂ ਦੀਆਂ ਗੱਲਾਂ ਵਿੱਚ ਭਰਮ ਗਿਆ ਹੈ। ਅੱਜ ਆਪਾਂ ਅਹਿਰਣ ਮੱਤੀ ਗੁਰਸਿੱਖ ਭਾਈ ਤਿਲਕੂ ਜੀ ਵਰਗਿਆਂ ਦੀਆਂ ਜੀਵਨ ਗਾਥਾਵਾਂ ਭੁੱਲ ਗਏ ਹਾਂ, ਜਿਸ ਸਦਕਾ ਅੱਜ ਸਾਡੀ ਅਜਿਹੀ ਦਸ਼ਾ ਹੋ ਰਹੀ ਹੈ। ਭਾਈ ਤਿਲਕੂ ਜੀ ਦੀ ਜੀਵਨ ਗਾਥਾ ਵਾਚ ਲਈਏ, ਸ਼ਾਇਦ ਸਾਡੇ ਅੰਦਰ ਵੀ ਭਾਈ ਤਿਲਕੂ ਜੀ ਵਾਲੀ ਅਹਿਰਣ-ਮੱਤੀ ਬਿਰਤੀ ਪ੍ਰਗਟ ਹੋ ਜਾਵੇ।

ਘਟਨਾ ਇਸ ਤਰ੍ਹਾਂ ਘਟੀ ਕਿ ਗੜ੍ਹਸ਼ੰਕਰ ਪ੍ਰਗਣੇ ਵਿੱਚ ਇੱਕ ਜੋਗੀ ਰਹਿੰਦਾ ਸੀ। ਜਿਸ ਦਾ ਨਾਮ ਇਤਿਹਾਸ ਵਿੱਚ ਮਹੇਸ਼ਾਂ ਲਿਖਿਆ ਹੈ। ਉਸ ਨੇ ਆਪਣੀ ਪ੍ਰੱਭਤਾ ਵਧਾਉਣ ਲਈ ਜ਼ਮੀਨ ਵਿੱਚ ਭੋਰਾ ਪੁੱਟ ਕੇ ਚਾਲੀ ਦਿਨ ਯੋਗ ਸਾਧਨਾ ਕੀਤੀ। ਸ਼ਿਲਾ ਸਮਾਪਤ ਹੋਣ ਉਪ੍ਰੰਤ ਜੋਗੀ ਨੇ ਭੋਰੇ ਵਿੱਚੋਂ ਬਾਹਰ ਨਿਕਲ ਕੇ ਆਪਣੇ ਚੇਲਿਆਂ ਵਿੱਚ ਇਹ ਪ੍ਰਸਿੱਧ ਕੀਤਾ ਕਿ ਮੇਰੀ ਯੋਗ ਸਾਧਨਾ ਉੱਪਰ ਪ੍ਰਸੰਨ ਹੋ ਕੇ ਸ਼ਿਵ ਜੀ ਨੇ ਮੈਨੂੰ ਦਰਸ਼ਨ ਦਿੱਤੇ ਅਤੇ ਵਰ ਦਿੱਤਾ ਹੈ ਕਿ ਜਿਹੜਾ ਸੂਰਜ ਮਿਟਣ ਤੋਂ ਪਹਿਲਾਂ-ਪਹਿਲਾਂ ਮੇਰੇ ਦਰਸ਼ਨ ਕਰ ਲਵੇਗਾ, ਸ਼ਿਵ ਜੀ ਮਹਾਰਾਜ ਉਸ ਨੂੰ ਇੱਕ ਸਾਲ ਦਾ ਸਵਰਗ ਦੇਣਗੇ। ਜੋਗੀ ਜੀ ਦੇ ਮੂੰਹ ਵਿੱਚੋਂ ਇਹ ਗੱਲ ਨਿਕਲਣ ਦੀ ਦੇਰ ਸੀ ਕਿ ਸਾਰੇ ਪ੍ਰਗਣੇ ਵਿੱਚ ਸ਼ਿਵ ਜੀ ਦੇ ਵਰ ਦੇਣ ਦੀ ਗਾਥਾ ਜੰਗਲ ਦੀ ਅੱਗ ਵਾਂਗ ਮਿੰਟਾਂ ਵਿੱਚ ਫੈਲ ਗਈ। ਮੁਫ਼ਤੋਂ ਮੁਫ਼ਤ ਸਵਰਗ ਪ੍ਰਾਪਤ ਕਰਨ ਲਈ ਲੋਕਾਂ ਦੀਆਂ ਭੀੜਾਂ ਭੇਟਾਵਾਂ ਲੈ ਕੇ ਜੋਗੀ ਮਹੇਸ਼ੇ ਦੀ ਰਿਹਾਇਸ਼ਗਾਹ ਵੱਲ ਉਮੰਡ ਪਈਆਂ। ਲੋਕਾਂ ਨੇ ਇੱਕ ਦੀ ਥਾਂ ਦੋ ਦੋ ਵਾਰੀ ਜੋਗੀ ਅੱਗੇ ਭੇਟਾ ਰੱਖ ਕੇ ਖੂਬ ਦਰਸ਼ਨ ਕੀਤੇ। ਸ਼ਾਮ ਪਈ ਮਹੇਸ਼ੇ ਨੇ ਆਪਣੇ ਚੇਲਿਆਂ ਪਾਸੋਂ ਪੁੱਛਿਆ ਕਿ ਕੋਈ ਨਗਰੀ ਦਾ ਐਸਾ ਪੁਰਸ਼ ਤਾਂ ਨਹੀਂ ਰਹਿ ਗਿਆ ਜਿਸ ਨੇ ਮੇਰੇ ਦਰਸ਼ਨ ਕਰਕੇ ਸਵਰਗ ਪ੍ਰਾਪਤ ਨਾ ਕੀਤਾ ਹੋਵੇ ? ਜੋਗੀ ਦੇ ਚੇਲਿਆਂ ਨੇ ਜੋਗੀ ਜੀ ਨੂੰ ਦੱਸਿਆ ਕਿ ਨਗਰ ਦੇ ਸਾਰੇ ਲੋਕ ਤਾਂ ਤੁਹਾਡੇ ਦੋ-ਦੋ ਵਾਰੀ ਦਰਸ਼ਨ ਕਰ ਗਏ ਹਨ, ਪਰ ਇੱਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ, ਜਿਸ ਦਾ ਨਾਉਂ ਭਾਈ ਤਿਲਕੂ ਹੈ, ਉਹ ਤੁਹਾਡੇ ਦਰਸ਼ਨ ਕਰਨ ਨਹੀਂ ਆਇਆ। ਜੋਗੀ ਨੇ ਆਪਣੇ ਚੇਲਿਆਂ ਨੂੰ ਕਿਹਾ ਕਿ ਤੁਸੀਂ ਭਾਈ ਤਿਲਕੂ ਪਾਸ ਜਾਵੋ ਅਤੇ ਆਖੋ ਕਿ ਸੂਰਜ ਛਿਪਣ ਵਾਲਾ ਹੈ, ਸਮਾਂ ਬਹੁਤ ਘੱਟ ਹੈ ਤੂੰ ਆ ਕੇ ਮੇਰੇ ਦਰਸ਼ਨ ਕਰ ਜਾਹ, ਬਾਕੀਆਂ ਨੂੰ ਤਾਂ ਇੱਕ-ਇੱਕ ਸਾਲ ਦਾ ਸਵਰਗ ਦਿੱਤਾ ਹੈ ਤੈਨੂੰ ਦੋ ਸਾਲ ਦਾ ਸਵਰਗ ਦਿਵਾ ਦਿਆਂਗਾ।

ਜੋਗੀ ਦੇ ਚੇਲੇ ਉਸ ਦਾ ਸੁਨੇਹਾ ਲੈ ਕੇ ਭਾਈ ਤਿਲਕੂ ਜੀ ਪਾਸ ਗਏ। ਭਾਈ ਤਿਲਕੂ ਜੀ ਨੇ ਸਾਫ ਇਨਕਾਰ ਕਰ ਦਿੱਤਾ ਕਿ ਨਾ ਮੈਂ ਜੋਗੀ ਦੇ ਦਰਸ਼ਨ ਕਰਨੇ ਹਨ ਅਤੇ ਨਾ ਹੀ ਮੈਂ ਸਵਰਗ ਲੈਣਾ ਹੈ। ਮੈਂ ਤਾਂ ਸਤਿਗੁਰੂ ਅਰਜਨ ਦੇਵ ਜੀ ਦਾ ਸਿੱਖ ਹਾਂ ਅਤੇ ਉਨ੍ਹਾਂ ਦੇ ਚਰਨਾਂ ਵਿੱਚ ਹੀ ਨਿਵਾਸ ਪ੍ਰਾਪਤ ਕਰਨਾ ਹੈ। ਜਦੋਂ ਜੋਗੀ ਦੇ ਸੇਵਕਾਂ ਨੇ ਭਾਈ ਤਿਲਕੂ ਦਾ ਉਤ੍ਰ ਜੋਗੀ ਨੂੰ ਸੁਣਾਇਆ, ਜੋਗੀ ਬੜਾ ਹੈਰਾਨ ਹੋਇਆ ਅਤੇ ਆਪਣੇ ਚੇਲਿਆਂ ਨੂੰ ਮੁੜ ਭਾਈ ਤਿਲਕੂ ਜੀ ਪਾਸ ਭੇਜਿਆ ਅਤੇ

ਕਿਹਾ ਭਾਈ ਤਿਲਕੂ ਨੂੰ ਕਹੋ ਕਿ ਤੂੰ ਇੱਕ ਵਾਰੀ ਆ ਕੇ ਮੇਰੇ ਦਰਸ਼ਨ ਕਰ ਜਾਹ, ਮੈਂ ਤੈਨੂੰ ਚਾਰ ਸਾਲਾਂ ਦਾ ਸਵਰਗਾਂ ਵਿੱਚ ਨਿਵਾਸ ਦਿਵਾ ਦੇਵਾਂਗਾ। ਭਾਈ ਤਿਲਕੂ ਜੀ ਨੇ ਮੁੜ ਜੋਗੀ ਦੇ ਚੇਲਿਆਂ ਨੂੰ ਸਵਰਗ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ।

ਆਖਿਰ ਭਾਈ ਤਿਲਕੂ ਜੀ ਦੀ ਅਹਿਰਣ ਮੱਤੀ ਦ੍ਰਿੜ੍ਹਤਾ ਅੱਗੇ ਜੋਗੀ ਨੂੰ ਨਿਵਣਾ ਪਿਆ, ਜੋਗੀ ਖੁਦ ਆਪ ਚਲ ਕੇ ਭਾਈ ਤਿਲਕੂ ਜੀ ਦੇ ਘਰ ਗਿਆ। ਭਾਈ ਤਿਲਕੂ ਜੀ ਨੇ ਜੋਗੀ ਨੂੰ ਆਉਂਦੇ ਵੇਖ ਕੇ ਆਪਣੇ ਘਰ ਦਾ ਦਰਵਾਜਾ ਬੰਦ ਕਰ ਲਿਆ। ਨਾਥ ਦੇ ਬੂਹਾ ਖਟ-ਖਟਾਉਣ ਤੇ ਵੀ ਭਾਈ ਤਿਲਕੂ ਨੇ ਘਰ ਦਾ ਬੂਹਾ ਨਾ ਖੋਲ੍ਹਿਆ। ਆਖਿਰ ਜੋਗੀ ਮਹੇਸ਼ੇ ਨੇ ਭਾਈ ਤਿਲਕੂ ਨੂੰ ਬੇਨਤੀ ਕੀਤੀ ਭਾਈ ਤਿਲਕੂ ! ਮੈਂ ਤੈਨੂੰ ਦਰਸ਼ਨ ਦੇਣ ਨਹੀਂ ਆਇਆ, ਸਗੋਂ ਮੈਂ ਤੇਰੇ ਦਰਸ਼ਨ ਕਰਨ ਆਇਆ ਹਾਂ। ਗੁਰੂ ਦਾ ਵਾਸਤਾ ਤੂੰ ਮੈਨੂੰ ਬੂਹਾ ਖੋਲ੍ਹ ਕੇ ਦਰਸ਼ਨ ਦੇਹ। ਭਾਈ ਤਿਲਕੂ ਨੇ ਬੂਹਾ ਖੋਲ੍ਹਿਆ। ਜੋਗੀ ਭਾਈ ਤਿਲਕੂ ਦੇ ਚਰਨਾਂ ਉੱਪਰ ਢਹਿ ਪਿਆ ਅਤੇ ਹੱਥ ਜੋੜ ਕੇ ਕਹਿਣ ਲੱਗਾ, ਕਰਨੀ ਅਤੇ ਦ੍ਰਿੜ੍ਹਤਾ ਵਾਲੇ ਗੁਰ ਸਿੱਖ ਭਾਈ ਤਿਲਕੂ ! ਮੁਫਤੋਂ ਮੁਫਤ ਸਵਰਗ ਲੈਣ ਵਾਲੇ ਤਾਂ ਬਹੁਤ ਹਨ ਪਰ ਆਪਣੇ ਅਸੂਲ ਉੱਤੇ ਖਲੋਣ ਵਾਲੇ ਵਿਰਲੇ ਹਨ, ਜਿਨ੍ਹਾਂ ਵਿੱਚੋਂ ਤੂੰ ਇੱਕ ਹੈਂ। ਮੈਨੂੰ ਵੀ ਆਪਣੇ ਗੁਰੂ ਦੇ ਚਰਨਾਂ ਵਿੱਚ ਲੈ ਚੱਲ ਤਾਂ ਜੋ ਮੈਂ ਵੀ ਉਨ੍ਹਾਂ ਦੇ ਦਰਸ਼ਨ ਕਰਕੇ ਸ਼ਾਂਤੀ ਅਤੇ ਆਪ ਜੈਸੀ ਦ੍ਰਿੜ੍ਹਤਾ ਪ੍ਰਾਪਤ ਕਰਾਂ। ਭਾਈ ਤਿਲਕੂ ਜੀ ਨੇ ਗੁਰੂ ਆਗਿਆ ਪ੍ਰਾਪਤ ਕਰਕੇ ਜੋਗੀ ਮਹੇਸ਼ੇ ਨੂੰ ਗੁਰੂ ਚਰਨਾਂ ਵਿੱਚ ਲਿਆਂਦਾ। ਸਤਿਗੁਰਾਂ ਦੇ ਦਰਸ਼ਨ ਪਾ ਕੇ ਜੋਗੀ ਮਹੇਸ਼ੇ ਨੇ ਵੀ ਗੁਰੂ ਕਾ ਸਿੱਖ ਬਣ ਕੇ ਆਪਣਾ ਮਨੁੱਖਾ ਜਨਮ ਸਫਲਾ ਕੀਤਾ। ਕੈਸਾ ਸੀ ਗੁਰੂ ਕੇ ਸਿੱਖ ਦਾ ਅਹਿਰਣ ਮੱਤੀ ਜੀਵਨ, ਜਿਸ ਦੀ ਦ੍ਰਿੜ੍ਹਤਾ ਸਦਕਾ ਕੁਰਾਹੇ ਪਏ ਨਾਥ ਦਾ ਜੀਵਨ ਵੀ ਆਦਰਸ਼ਕ ਜੀਵਨ ਬਣ ਗਿਆ।

ਅੱਜ ਸੋਚਣ ਦੀ ਅਤੇ ਆਪੋ ਆਪਣੇ ਅੰਦਰ ਝਾਤ ਮਾਰਨ ਦੀ ਲੋੜ ਹੈ। ਕੀ ਸਾਡੇ ਅੰਦਰ ਭਾਈ ਤਿਲਕੂ ਜੀ ਵਾਲੀ ਦ੍ਰਿੜ੍ਹਤਾ ਹੈ ? ਜੇ ਹੈ ਤਾਂ ਗੁਰੂ ਖੁਸ਼ੀ ਦੇ ਜਰੂਰ ਪਾਤਰ ਬਣਾਂਗੇ। ਜੇ ਅਜੇ **"ਗੰਗਾ ਗਏ ਤਾਂ ਗੰਗਾ ਰਾਮ, ਜਮਨਾ ਗਏ ਤਾ ਜਮਨਾ ਦਾਸ"** ਵਾਲੀ ਹਾਲਤ ਬਣੀ ਹੋਈ ਹੈ ਫਿਰ ਅਸੀਂ ਗੁਰੂ ਸਿਧਾਂਤ ਤੋਂ ਅਜੇ ਕੋਹਾਂ ਦੂਰ ਹਾਂ। ਗੁਰੂ ਕਿਰਪਾ ਦਾ ਫਲ ਹਮੇਸ਼ਾ ਦ੍ਰਿੜ੍ਹਤਾ, ਭਰੋਸੇ ਅਤੇ ਅਸੂਲ ਦੇ ਧਾਰਨੀ ਨੂੰ ਹੀ ਪ੍ਰਾਪਤ ਹੁੰਦਾ ਹੈ। ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਸੋਰਠਿ ਦੀ ਵਾਰ ਵਿੱਚ ਸਤਿਗੁਰੂ ਨੂੰ ਪ੍ਰਸੰਨ ਕਰਕੇ ਲੋਕ ਪਰਲੋਕ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ ਹੈ।

**[1]ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**
**ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ।**

*ਸੋਰਠ ਵਾਰ ੪, ਪੰਨਾ ੬੪੭*

## ਮਨੁੱਖਾ ਜੀਵਨ ਦਾ ਮੰਤਵ

ਪ੍ਰਮਾਤਮਾ ਨੇ ਚੁਰਾਸੀ ਲੱਖ ਜੂਨ ਪੈਦਾ ਕੀਤੀ ਹੈ। ਇੱਕ ਮਨੁੱਖਾ ਜਨਮ ਨੂੰ ਛੱਡ ਕੇ ਬਾਕੀ ਸਭ ਭੋਗ ਜੂਨਾਂ ਹਨ। ਪਰਮਾਤਮਾ ਨੇ ਉਨ੍ਹਾਂ ਨੂੰ ਕੇਵਲ ਸਰੀਰ ਨੂੰ ਜੀਵਤ ਰੱਖਣ ਤੱਕ ਹੀ ਗਿਆਨ ਦਿੱਤਾ ਹੈ। ਮਨੁੱਖਾ ਜਨਮ ਹੀ ਇੱਕ ਐਸੀ ਅਮੋਲਕ ਜੂਨ ਹੈ, ਜੋ ਭੋਗ ਜੂਨ ਵੀ ਹੈ ਅਤੇ ਕਰਮ ਜੂਨ ਵੀ ਹੈ। ਮਨੁੱਖਾ ਜਨਮ ਵਿੱਚ ਜਿੱਥੇ ਮਨੁੱਖ ਪਿਛਲੇ ਕੀਤੇ ਹੋਏ ਮਾੜੇ ਚੰਗੇ ਕਰਮਾਂ ਦਾ ਫਲ ਦੁੱਖ ਜਾਂ ਸੁੱਖ ਦੇ ਰੂਪ ਵਿੱਚ ਭੋਗਦਾ ਹੈ, ਉੱਥੇ ਮਨੁੱਖ ਨੂੰ ਪਰਮੇਸ਼ਵਰ ਨੇ ਅਕਲ ਅਤੇ ਮਾੜੇ ਚੰਗੇ ਕਰਮਾਂ ਦੀ ਸੂਝ-ਬੂਝ ਅਤੇ ਸੁਤੰਤ੍ਰਤਾ ਵੀ ਪ੍ਰਦਾਨ ਕੀਤੀ ਹੈ। ਜਿਹੜਾ ਮਨੁੱਖ ਮਾੜੇ ਕਰਮਾਂ ਦਾ ਤਿਆਗ ਕਰਕੇ ਸੱਤ ਮਾਰਗ ਦਾ ਧਾਰਨੀ ਬਣ ਜਾਂਦਾ ਹੈ, ਉਹ ਤਾਂ ਇਸ ਅਮੋਲਕ ਜੂਨ ਦਾ ਲਾਹਾ ਲੈ ਕੇ ਪਰਮਾਤਮਾ ਦੇ ਨੇੜੇ ਹੁੰਦਾ ਹੁੰਦਾ ਪ੍ਰਭੂ ਵਿੱਚ ਅਭੇਦ ਹੋ ਕੇ ਆਪਣੇ ਜੀਵਨ ਦੀ ਮੰਜਲ ਨੂੰ ਤੈਅ ਕਰ ਲੈਂਦਾ ਹੈ। ਪਰ ਜਿਹੜਾ ਮਨੁੱਖ ਸੱਤਿ ਮਾਰਗ ਦਾ ਤਿਆਗ ਕਰਕੇ ਮਨ ਦੀ ਪ੍ਰੇਰਨਾ ਅਧੀਨ ਆਪ ਹੁਦਰੇ ਕਰਮ ਕਰਦਾ ਹੈ, ਉਸ ਮਨੁੱਖ ਦੀ ਪਰਮਾਤਮਾ ਨਾਲੋਂ ਹੋਰ ਵਧੇਰੇ ਦੂਰੀ ਪੈ ਜਾਂਦੀ ਹੈ। ਇਸੇ ਲਈ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿੱਚ ਫੁਰਮਾਨ ਕੀਤਾ ਹੈ।

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥** *ਜਪੁਜੀ ਸਾਹਿਬ ਪੰਨਾ ੮*

ਮਾੜੇ ਕਰਮ ਕਰਨ ਨਾਲ ਪਰਮੇਸ਼ਵਰ ਜੀ ਤੋਂ ਕਿੰਨੀ ਕੁ ਦੂਰੀ ਪੈ ਜਾਂਦੀ ਹੈ। ਸਤਿਗੁਰੂ ਜੀ ਨੇ ਕੋਈ ਨੀਯਤ ਸਮਾਂ ਜਾਂ ਦੂਰੀ ਨਹੀਂ ਦਰਸਾਈ। ਸਤਿਗੁਰੂ ਜੀ ਨੇ

---

੧ ਜਿਸ ਤਰ੍ਹਾਂ ਹਾਥੀ ਆਪਣਾ ਆਪ ਮੁਹਾਬਤ ਦੇ ਕੁੰਡੇ ਅਧੀਨ ਕਰ ਦਿੰਦਾ ਹੈ। ਅਹਿਰਣ ਹਥੋੜਿਆਂ ਦੀਆਂ ਸੱਟਾਂ ਖਾ ਕੇ ਵੀ ਡੋਲਦੀ ਨਹੀਂ ਅਚਲ ਰਹਿੰਦੀ ਹੈ। ਇਵੇਂ ਆਪਣੇ ਮਨ ਨੂੰ ਗੁਰੂ ਹਵਾਲੇ ਕਰਕੇ ਦੁਖ ਸੁਖ ਵਿੱਚ ਅਹਿਰਣ ਵਰਗਾ ਗੁਰੂ ਭਰੋਸਾ ਰੱਖ ਕੇ ਅਡੋਲ ਬਿਰਤੀ ਨਾਲ ਗੁਰੂ ਹੁਕਮ ਵਿੱਚ ਜੀਵਨ ਜਿਊਣ ਨਾਲ ਗੁਰੂ ਖੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਆਪਾ ਭਾਵ ਦੀ ਨਵਿਰਤੀ ਕਰਕੇ ਸਾਰੀ ਸ਼੍ਰਿਸ਼ਟੀ ਦਾ ਰਾਜਾ ਬਣਿਆ ਜਾ ਸਕਦਾ ਹੈ।

ਗੁਰਬਾਣੀ ਵਿੱਚ 'ਕਈ' ਸ਼ਬਦ ਪ੍ਰਯੋਗ ਕੀਤਾ ਹੈ। ਕਈ ਸ਼ਬਦ ਇਸ ਲਈ ਵਰਤਿਆ, ਜਿਸ ਨੇ ਬਹੁਤੇ ਮਾੜੇ ਕਰਮ ਕਰ ਲਏ ਉਸ ਲਈ ਵਧੇਰੇ ਦੂਰੀ ਪੈ ਗਈ ਜਿਸ ਨੇ ਥੋੜ੍ਹੇ ਮਾੜੇ ਕਰਮ ਕੀਤੇ ਉਸ ਨੂੰ ਥੋੜ੍ਹੀਆਂ ਜੂਨਾਂ ਦੀ ਦੂਰੀ ਪ੍ਰਾਪਤ ਹੋਈ। ਸਤਿ ਧਰਮ ਦੇ ਮਾਰਗ ਦਾ ਤਿਆਗ ਕਰਕੇ ਮਾੜੇ ਕਰਮਾਂ ਨੇ ਪਰਮਾਤਮਾਂ ਤੋਂ ਕਿੰਨੇ ਕੁ ਜਨਮਾਂ ਦੀ ਦੂਰੀ ਪਾ ਦਿੱਤੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿੱਚ ਫੁਰਮਾਨ ਕੀਤਾ ਹੈ।

1. ਕਈ ਜਨਮ ਭਏ ਕੀਟ ਪਤੰਗਾ ॥
2. ਕਈ ਜਨਮ ਗਜ ਮੀਨ ਕੁਰੰਗਾ ॥
3. ਕਈ ਜਨਮ ਪੰਖੀ ਸਰਪ ਹੋਇਓ ॥
4. ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
5. ਮਿਲੁ ਜਗਦੀਸ ਮਿਲਨ ਕੀ ਬਰੀਆ ॥
6. ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ ॥
7. ਕਈ ਜਨਮ ਸੈਲ ਗਿਰਿ ਕਰਿਆ ॥
8. ਕਈ ਜਨਮ ਗਰਭ ਹਿਰਿ ਖਰਿਆ ॥
9. ਕਈ ਜਨਮ ਸਾਖ ਕਰਿ ਉਪਾਇਆ ॥
10. ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥

*ਗਉੜੀ ਮ:੫, ਪੰਨਾ ੧੭੬*

---

੧. ਇਸ ਮਨੁੱਖੀ ਜੀਵ ਆਤਮਾਂ ਨੂੰ ਕਈ ਜਨਮ ਧਰਤੀ ਉੱਤੇ ਰੀਂਗਣ ਵਾਲੇ ਕੀੜੇ ਮਕੌੜਿਆਂ ਦੇ ਧਾਰਨ ਕਰਨੇ ਪਏ ੨. ਮਨੁੱਖੀ ਸਰੀਰ ਦੀ ਪ੍ਰਾਪਤੀ ਤੋਂ ਪਹਿਲਾਂ ਇਸ ਆਤਮਾਂ ਨੇ ਕਈ ਜਨਮ ਹਾਥੀ, ਮੱਛੀਆਂ ਅਤੇ ਮਿਰਗਾਂ ਦੇ ਧਾਰਨ ਕੀਤੇ। ੩. ਕਈ ਜਨਮ ਪੰਛੀਆਂ ਅਤੇ ਸੱਪਾਂ ਦੇ ਧਾਰਨ ਕੀਤੇ। ੪. ਕਈ ਜਨਮ ਹਾਥੀ ਬੈਲ ਆਦਿ ਦੀ ਜੂਨ ਪਾ ਕੇ ਇਸ ਜੀਵ ਆਤਮਾਂ ਪਾਸੋ ਕੰਮ ਲਿਆ ਗਿਆ। ੫. ਮਨੁੱਖਾ ਜਨਮ ਵਿੱਚ ਹੀ ਜਗਦੀਸ਼ ਪ੍ਰਭੂ ਦੇ ਨਾਲ ਮਿਲਣ ਦਾ ਸਮਾਂ ਤੈਨੂੰ ਪ੍ਰਮਾਤਮਾਂ ਨੇ ਦਿੱਤਾ ਹੈ। ੬. ਬਹੁਤ ਲੰਮੇਂ ਸਮੇਂ ਤੋਂ ਪਿੱਛੋਂ ਇਹ ਮਨੁੱਖਾਂ ਦੇਹੀ ਦੀ ਪ੍ਰਾਪਤੀ ਹੋਈ ਹੈ। ੭. ਹੇ ਜੀਵ ! ਕਈ ਜਨਮ ਤੈਨੂੰ ਪੱਥਰ ਅਤੇ ਪਹਾੜਾਂ ਦੀਆਂ ਜੂਨਾਂ ਭੋਗਣੀਆਂ ਪਈਆਂ। ੮. ਹੇ ਭਾਈ ਕਈ ਜਨਮ ਤੂੰ ਮਾਤਾ ਦੇ ਗਰਭ ਵਿੱਚ ਹੀ ਗਲ ਸੜ ਜਾਂਦਾ ਰਿਹਾ, ਤੈਨੂੰ ਜਨਮ ਲੈਣ ਦਾ ਸਮਾਂ ਹੀ ਨਹੀਂ ਮਿਲਿਆ। ੯. ਹੇ ਜੀਵ ! ਕਈ ਜਨਮ ਤੈਨੂੰ ਬਨਾਸਪਤੀ ਦੇ ਧਾਰਨ ਕਰਨੇ ਪਏ। ੧੦. ਚਉਰਾਸੀ ਲੱਖ ਜੂਨ ਭੋਗਣ ਤੋਂ ਬਾਅਦ ਹੁਣ ਪ੍ਰਮਾਤਮਾਂ ਨੇ ਮਨੁੱਖਾਂ ਜਨਮ ਬਖਸ਼ਿਆ ਹੈ।

ਇੰਨਾਂ ਲੰਮਾਂ ਸਮਾਂ ਅਨੇਕਾਂ ਟੇਢੀਆਂ ਜੂਨਾਂ ਵਿੱਚ ਭਰਮਣ ਤੋਂ ਬਾਅਦ ਪ੍ਰਮੇਸਰ ਨੂੰ ਮਿਲਣ ਵਾਸਤੇ ਪ੍ਰਭੂ ਨੇ ਕਿਰਪਾ ਕਰਕੇ ਮਨੁੱਖਾ ਜਨਮ ਦੀ ਦਾਤ ਬਖਸ਼ਿਸ਼ ਕੀਤੀ ਹੈ। ਸਾਡੇ ਸਾਰਿਆ ਦੇ ਮਨੁੱਖਾਂ ਜਨਮ ਦਾ ਮੰਤਵ ਕੀ ਹੈ ? ਆਪਣੇ ਮੂਲ ਪ੍ਰਮੇਸ਼ਰ ਨੂੰ ਮਿਲਣਾ, ਸਤਿਗੁਰੂ ਸਾਡੇ ਜੀਵਨ ਦੇ ਲਕਸ਼ ਨੂੰ ਯਾਦ ਕਰਵਾਉਂਦੇ ਫੁਰਮਾਉਂਦੇ ਹਨ—

**ਭਈ ਪਰਾਪਤਿ ਮਾਨੁਖ ਦੇਹੁਰੀਆ ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**

ਗੋਬਿੰਦ ਨੂੰ ਮਿਲਣ ਵਾਸਤੇ, ਅਧਿਆਤਮੀ ਪੁਰਸ਼ਾਂ ਨੇ ਧਰਮਾਂ ਦੇ ਰੂਪ ਵਿੱਚ ਅਨੇਕਾਂ ਰਸਤੇ ਦਰਸਾਏ ਹਨ। ਸਮੇਂ ਸਮੇਂ ਅਨੁਸਾਰ ਜਿਹੜਾ ਮਨੁੱਖ ਵੀ ਸੱਚੇ ਦਿਲੋਂ, ਸਿਦਕ ਦਿੱਲੀ ਨਾਲ, ਧਰਮ ਮਾਰਗ ਦਾ ਪਾਂਧੀ ਬਣ ਕੇ ਆਪਣੇ ਜੀਵਨ ਵਿੱਚ ਧਰਮ ਦੇ ਗੁਣਾਂ ਦਾ ਧਾਰਨੀ ਬਣਦਾ ਰਿਹਾ ਉਸ ਨੂੰ ਅਵੱਸ਼ ਸਫਲਤਾ ਮਿਲਦੀ ਰਹੀ। ਕੋਈ ਧਰਮ ਵੀ ਮਾੜਾ ਨਹੀਂ ਹੈ ਪਰ ਕਈ ਵਾਰ ਧਰਮ ਦੇ ਪ੍ਰਚਾਰਕ ਜਾਂ ਧਰਮ ਦੇ ਧਾਰਨੀ ਆਪੋ ਆਪਣੀ ਮਰਜੀ ਅਨੁਸਾਰ ਧਰਮ ਦੀ ਵਿਆਖਿਆ ਕਰਦੇ ਧਰਮ ਨੂੰ ਪ੍ਰਚਾਰਦੇ ਅਤੇ ਧਾਰਦੇ-ਧਾਰਦੇ ਧਰਮ ਦੀ ਅਸਲੀ ਰੂਪ ਰੇਖਾ ਦਾ ਹੁਲੀਆ ਹੀ ਵਿਗਾੜ ਦਿੰਦੇ ਹਨ। ਤੱਦ ਹੀ ਬਾਬਾ ਕਬੀਰ ਜੀ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ।

**ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥**

*ਪ੍ਰਭਾਤੀ ਕਬੀਰ ਜੀ, ਪੰਨਾ ੧੩੫੦*

ਪ੍ਰਮਾਤਮਾਂ ਨੇ ਪ੍ਰਾਣੀ ਦੇ ਪੂਰਬਲੇ ਸੰਸਕਾਰਾਂ ਅਧੀਨ ਜਿਸ ਵੀ ਧਰਮ ਦੇ ਧਾਰਨੀਆਂ ਦੇ ਘਰ ਵਿੱਚ ਮਨੁੱਖ ਨੂੰ ਜਨਮ ਦਿੱਤਾ ਹੈ, ਮਨੁੱਖ ਨੂੰ ਉਸ ਧਰਮ ਉੱਤੇ ਪੂਰਨ ਅਕੀਦਾ ਰੱਖ ਕੇ ਉਸ ਧਰਮ ਦੇ ਸੱਚੇ-ਸੁੱਚੇ ਅਸੂਲਾਂ ਨੂੰ ਅਪਣਾ ਕੇ ਮਨੁੱਖਾ ਜਨਮ ਦੀ ਜੀਵਨ ਯਾਤਰਾ ਨੂੰ ਸਫਲ ਕਰਨਾ ਚਾਹੀਦਾ ਹੈ।

ਜਿਨ੍ਹਾਂ ਗੁਰੂ ਪਿਆਰਿਆਂ ਨੂੰ ਪ੍ਰਮਾਤਮਾ ਨੇ ਚੰਗੇ ਭਾਗਾਂ ਦੀ ਬਦੌਲਤ, ਗੁਰਸਿੱਖਾਂ ਦੇ ਘਰ ਵਿੱਚ ਜਨਮ ਬਖਸ਼ਿਸ਼ ਕੀਤਾ ਹੈ। ਉਨ੍ਹਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਮੁਖ ਗਾਡੀ ਰਾਹ ਨੂੰ ਆਪਣੇ ਜੀਵਨ ਵਿੱਚ ਅਪਣਾ ਕੇ ਗੁਰਮਤ ਮਾਰਗ ਦੇ ਧਾਰਨੀ ਬਣ ਜਾਣਾ ਚਾਹੀਦਾ ਹੈ। ਇਸ

ਮਾਰਗ ਦੇ ਧਾਰਨੀ ਬਣਨ ਵਾਸਤੇ ਗੁਰੂ ਵਾਲੇ ਬਣਨਾ ਲਾਜ਼ਮੀ ਹੈ, ਕਿਉਂਕਿ ਗੁਰੂ ਵਾਲਾ ਬਣੇ ਤੋਂ ਬਿਨਾਂ ਅੱਜ ਤੱਕ ਨਾ ਕਿਸੇ ਨੂੰ ਪਹਿਲਾਂ ਪ੍ਰਭੂ ਵਿੱਚ ਲੀਨਤਾ ਮਿਲੀ ਹੈ ਅਤੇ ਨਾ ਹੀ ਹੁਣ ਅਤੇ ਨਾ ਹੀ ਅਗਾਂਹ ਮਿਲੇਗੀ। ਸਤਿਗੁਰੂ ਜੀ ਦਾ ਫ਼ੁਰਮਾਨ ਹੈ।

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**

**ਸਤਿਗੁਰ ਵਿਚਿ [1]ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**

*ਪਉੜੀ, ਪੰਨਾ ੪੬੬*

ਗੁਰੂ ਦਾ ਕਰਮ ਹੀ ਇਹ ਹੈ ਕਿ ਜਗਿਆਸੂਆਂ ਨੂੰ ਪ੍ਰਭੂ ਪ੍ਰਾਪਤੀ ਦਾ ਸੱਚਾ-ਸੁੱਚਾ ਮਾਰਗ ਦਰਸਾ ਕੇ ਅਨੇਕਾਂ ਜਨਮਾਂ ਜਨਮਾਤਰਾਂ ਤੋਂ ਵਿਛੜੀਆਂ ਆਤਮਾਵਾਂ ਨੂੰ ਮੁੜ ਪ੍ਰਭੂ ਦੇ ਵਿੱਚ ਅਭੇਦ ਕਰਵਾਉਣਾ।

**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ਮ:੫, ਪੰਨਾ ੯੫੭**

**ਅਤੇ— ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧।**

*ਗੋਂਡ ਮ:੫, ਪੰਨਾ ੮੬੪*

ਜਿਸ ਨੂੰ ਵੀ ਪ੍ਰਭੂ ਵਿੱਚ ਅਭੇਦ ਹੋਣ ਦੀ ਲਾਲਸਾ ਹੈ ਉਸ ਨੂੰ ਸਤਿਗੁਰੂ ਨਾਲ ਬਚਨਬੱਧਤਾ ਕਰਕੇ ਗੁਰੂ ਹੁਕਮ ਅਨੁਸਾਰ ਚਲਣਾ ਹੀ ਪਵੇਗਾ। ਜਿੰਨਾਂ ਚਿਰ ਸਤਿਗੁਰੂ ਜੀ ਸਰੀਰ ਕਰਕੇ ਸੰਸਾਰ ਵਿੱਚ ਵਿਚਰਦੇ ਰਹੇ ਉਸ ਸਮੇਂ ਵਿੱਚ ਜਿਹੜੇ ਜਗਿਆਸੂ ਆਪਣੀ ਕਲਿਆਣ ਵਾਸਤੇ ਸਾਹਿਬਾਂ ਦੇ ਚਰਨਾਂ ਵਿੱਚ ਹਾਜ਼ਰ ਹੁੰਦੇ ਰਹੇ, ਗੁਰਦੇਵ ਜੀ ਆਪਣੇ ਸੱਜੇ ਪੈਰ ਦਾ ਅੰਗੂਠਾ ਜਲ ਵਿੱਚ ਪਾ ਕੇ ਉਸ ਪ੍ਰਾਣੀ ਨੂੰ "ਚਰਨਾਮ੍ਰਿਤ" ਦੀ ਦਾਤ ਬਖਸ਼ਿਸ਼ ਕਰਕੇ ਉਸ ਜਗਿਆਸੂ ਨੂੰ ਮੂਲਮੰਤ੍ਰ ਅਤੇ ਗੁਰਮੰਤ੍ਰ ਦੀ ਦਾਤ ਪ੍ਰਦਾਨ ਕਰਕੇ ਗੁਰਚਾਲੀ ਦੀ ਜੀਵਨ-ਜੁਗਤ ਸਮਝਾ ਦਿੰਦੇ।

**ਚਰਨ ਧੋਇ ਰਹਿਰਾਸਿ ਕਰਿ ਚਰਨਾਮ੍ਰਿਤੁ ਸਿਖਾਂ ਪੀਲਾਇਆ॥**

*ਵਾਰ ੧ ਪਉੜੀ ੨੩*

ਗੁਰੂ ਦਰਸਾਈ ਜੀਵਨ ਜੁਗਤ ਦੇ ਧਾਰਨੀ ਬਣ ਕੇ ਜਗਿਆਸੂ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰਦੇ ਸਨ।

---

੧. ਪ੍ਰਮਾਤਮਾ ਨੇ ਆਪਣੇ ਆਪ ਨੂੰ ਗੁਰੂ ਦੇ ਅੰਦਰ ਅਸਥਿਤ ਕੀਤਾ ਹੋਇਆ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਪਰੰਪਰਾ ਨੂੰ ਹਮੇਸ਼ਾ ਵਾਸਤੇ ਖਤਮ ਕਰਕੇ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਮਿਸ਼ਨ ਦੀ ਸੰਪੂਰਨਤਾ ਕਰਨੀ ਸੀ। ਇਸੇ ਆਸੇ ਨੂੰ ਪੂਰਾ ਕਰਨ ਵਾਸਤੇ ਆਪ ਜੀ ਸੰਸਾਰ ਉਧਾਰ ਦੇ ਅਨੇਕਾਂ ਕਾਰਜ ਕਰਦੇ ਅਬਚਲ ਨਗਰ (ਹਜ਼ੂਰ ਸਾਹਿਬ) ਨਾਂਦੇੜ ਦੀ ਧਰਤੀ ਉੱਪਰ ਪੁੱਜੇ। ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪ ਜੀ ਨੇ ਸਮੂਹ ਸਿੱਖ ਸੰਗਤਾਂ ਨੂੰ ਇਕੱਤ੍ਰ ਕਰਕੇ ਦਰਬਾਰ ਸਜਾਇਆ। ਭਰੇ ਦੀਵਾਨ ਵਿੱਚ ਗੁਰਤਾ ਗੱਦੀ ਦੇਣ ਦੀ ਜੋ ਰੀਤ ਚਲੀ ਆਉਂਦੀ ਸੀ, ਉਸੇ ਰੀਤ ਨੂੰ ਅਪਣਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਆਪ ਖੁਦ ਮੱਥਾ ਟੇਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਕੇ, ਸੰਗਤਾਂ ਨੂੰ ਸੰਬੋਧਨ ਕਰਕੇ ਫੁਰਮਾਨ ਕੀਤਾ, ਸਿੱਖੋ !

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥**
**ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭੂ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ॥**
**ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥**
**ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ॥**
**ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ॥**
**ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ॥**
**ਵਾਹਿਗੁਰੂ ਗੁਰੂ ਗ੍ਰੰਥ ਜੀ ਊਭੇ ਜਹਾਜ ਉਦਾਰ॥**
**ਜੋ ਸਰਧਾ ਕਰ ਸੇਵਹੈ ਸੋ ਉਤਰੈ ਭਵ ਪਾਰ॥੧੧॥**

*ਪੰਥ ਪ੍ਰਕਾਸ਼ (ਭਾਸ਼ਾ ਵਿਭਾਗ) ਪੰਨਾ ੩੫੩*

ਸਿੱਖਾਂ ਨੇ ਗੁਰੂ ਹੁਕਮ ਮੰਨ ਕੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੀਸ ਝੁਕਾਇਆ ਅਤੇ ਨਾਲ ਹੀ ਕਲਗੀਧਰ ਜੀ ਨੂੰ ਹੱਥ ਜੋੜ ਬੇਨਤੀ ਕੀਤੀ ਦਾਤਾਰ ਸਤਿਗੁਰੂ ! ਆਪ ਜੀ ਦੇ ਹੁਕਮ ਅਨੁਸਾਰ ਅਸੀਂ ਅੱਜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਨੂੰ ਆਪਣਾ ਗੁਰੂ ਮੰਨਾਂਗੇ, ਪਰ ਜੋ ਸ਼ਬਦ ਵਿੱਚੋਂ ਜੋਤ ਪ੍ਰਗਟ ਕਰਨ ਦੀ ਵਿਧੀ ਆਪ ਜੀ ਸਰੀਰ ਵਿੱਚ ਵਿਚਰਦੇ ਸਾਨੂੰ ਦਰਸਾਉਂਦੇ ਸੀ ਉਹ ਜੀਵਨ ਜੁਗਤ ਅਸੀਂ ਹੁਣ ਕਿਸ ਪਾਸੋਂ ਪ੍ਰਾਪਤ ਕਰਾਂਗੇ ? ਸਤਿਗੁਰੂ ਜੀ ਸਿੱਖਾਂ ਦੀ ਬੇਨਤੀ ਸੁਣ ਕੇ ਮੁਸਕ੍ਰਾਏ ਅਤੇ ਉੱਤਰ ਦਿੱਤਾ, ਸਿਖੋ ! ਜੀਵਨ ਜੁਗਤ ਦਰਸਾਉਣ ਦਾ ਅਧਿਕਾਰ ਤਾਂ ਅਸੀਂ ੧੭੫੬ਬਿ. ਦੀ ਵਿਸਾਖੀ ਨੂੰ ਹੀ ਖਾਲਸੇ ਨੂੰ ਪ੍ਰਦਾਨ ਕਰ ਦਿੱਤਾ ਸੀ। ਆਪ ਜੀ ਨੇ ਬਚਨ ਕੀਤਾ, ਪੰਜ ਰਹਿਤ-ਬਹਿਤ ਵਿੱਚ ਪਰਪੱਕ ਅਤੇ ਗੁਰੂ ਦਰਸਾਈ ਜੀਵਨ ਜੁਗਤ ਦੇ ਧਾਰਨੀ ਸਿੰਘਾਂ ਵਿੱਚ ਮੈਂ ਹਮੇਸ਼ਾਂ ਵਰਤਦਾ ਹਾਂ ਅਤੇ ਅਗਾਂਹ ਵਰਤਾਂਗਾ। ਪੰਜਾਂ ਪਿਆਰਿਆਂ ਦੁਆਰਾ ਦਰਸਾਈ ਜੀਵਨ ਜੁਗਤ ਸਾਡੀ ਹੋਵੇਗੀ। ਪੰਜ ਪਿਆਰੇ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਮੇਰਾ ਰੂਪ ਹੋਣਗੇ।

**ਪੰਚਹੁ ਮਹਿਂ ਨਿਤ ਵਰਤਤਿ ਮੈਂ ਹਉ, ਪੰਚ ਮਿਲਹਿਂ ਸੇ ਪੀਰਨ ਪੀਰ ॥੨॥**

**ਗੁਰੂ ਘਰ ਕੀ ਮਿਰਯਾਦਾ ਪੰਚਹੁ ਪਾਹੁਲ ਪੂਰਬ ਪੀਨ ॥**

**ਹੋਇ ਤਨਖਾਹੀਆ ਬਖਸ਼ਹਿ ਪੰਚਹੁੰ, ਪਹੁਲ ਦੇ ਮਿਲਿ ਪੰਚ ਪ੍ਰਵੀਨ ॥**

**ਲਖਹੁ ਪੰਚ ਕੀ ਬੱਡ ਬਡਿਆਈ, ਪੰਚ ਕਰਹਿ ਸੋ ਨਿਫਲ ਨ ਚੀਨ ॥**

*ਗੁ. ਪ੍ਰਤਾਪ, ਸੂਰਜ, ੬ ਅੰਸੂ ੪੧*

ਇਸ ਲਈ ਸਾਡਾ ਸਦਾ ਵਾਸਤੇ ਅਟੱਲ ਹੁਕਮ ਹੈ। ਜਿਸ ਨੇ ਵੀ ਸਾਡੀ ਕ੍ਰਿਪਾ ਦਾ ਪਾਤਰ ਬਣਨਾ ਹੋਵੇ, ਉਹ ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦੀ ਪਾਹੁਲ ਛੱਕੇ, ਜੋ ਇਸ ਰੀਤ ਨੂੰ ਅਪਣਾਵੇਗਾ ਉਹ ਗੁਰੂ ਵਾਲਾ ਬਣ ਕੇ ਗੁਰੂ ਖੁਸ਼ੀ ਨੂੰ ਪ੍ਰਾਪਤ ਕਰ ਲਵੇਗਾ।

**ਪ੍ਰਥਮ ਰਹਿਤ ਯਹਿ ਜਾਨ ਖੰਡੇ ਕੀ ਪਾਹੁਲ ਛਕੇ ॥**

**ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਵੇ ॥**

**ਪਾਂਚ ਸਿੰਘ ਅੰਮ੍ਰਿਤ ਜੋ ਦੇਵੈ ॥ ਤਾ ਕੋ ਸਿਰ ਧਰ ਛਕ ਪੁਨ ਲੇਵੈ ॥**

**ਪੁਨ ਮਿਲ ਪਾਚੋਂ ਰਹਿਤ ਜੋ ਭਾਖੈ ॥ ਤਾਂ ਕੋ ਮਨ ਮੈ ਦ੍ਰਿੜ ਕਰ ਰਾਖੈ ॥**

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਅੰਮ੍ਰਿਤ ਛਕਾਉਣ ਉਪ੍ਰੰਤ ਪੰਜ ਪਿਆਰੇ ਜਿੱਥੇ ਗੁਰਸਿੱਖ ਨੂੰ ਮੂਲਮੰਤ੍ਰ ਅਤੇ

ਗੁਰਮੰਤ੍ਰ ਦੀ ਦਾਤ ਦ੍ਰਿੜ੍ਹ ਕਰਵਾਉਂਦੇ ਹਨ ਉੱਥੇ [1]ਪੰਜ ਰਹਿਤਾਂ ਧਾਰਨ ਕਰਨ ਲਈ ਅਤੇ [2]ਚਾਰ ਬਜਰ ਕੁਰਹਿਤਾਂ ਤੋਂ ਬੱਚਣ ਲਈ ਹੁਕਮ ਜਾਰੀ ਕਰਦੇ ਹਨ। ਗੁਰੂ ਸਿੱਖਿਆ ਨੂੰ ਪੜ੍ਹਨ ਸੁਣਨ ਅਤੇ ਕਮਾਉਣ ਲਈ ਪੰਜ ਬਾਣੀਆਂ (ਜਪੁ, ਜਾਪ, ਸਵਈਏ, ਬੇਨਤੀ ਚੌਪਈ ਅਤੇ ਅਨੰਦ ਸਾਹਿਬ) ਦਾ ਸਵੇਰੇ ਪਾਠ ਕਰਨ ਦੀ ਤਾਕੀਦ ਪੰਜਾਂ ਪਿਆਰਿਆਂ ਵੱਲੋਂ ਕੀਤੀ ਜਾਂਦੀ ਹੈ। ਸ਼ਾਮ ਨੂੰ ਸੋਦਰ ਦਾ ਪਾਠ ਅਤੇ ਵੀਚਾਰ ਕਰ ਕੇ ਸੋ ਪੁਰਖ ਨਾਲ ਜੁੜਨ ਦਾ ਮਾਰਗ ਸੋਦਰ ਦੇ ਪਾਠ ਵਿੱਚੋਂ ਪ੍ਰਾਪਤ ਕਰਨ ਦੀ ਤਾਕੀਦ ਕੀਤੀ ਜਾਂਦੀ ਹੈ। ਸੌਣ ਵੇਲੇ ਸੋਹਿਲੇ ਦੀ ਬਾਣੀ ਪੜ੍ਹ ਕੇ ਪ੍ਰਭੂ ਦੇ ਸੋਹਿਲੇ ਗਾਉਂਦੇ ਅਰਾਮ ਕਰਨਾ ਹੈ ਅਤੇ ਨਾਲ ਹੀ **"ਬਿਨੁ ਕਰਤਾਰ ਨ ਕਿਰਤਮ ਮਾਨੋ"** ਦੇ ਸਿਧਾਂਤ ਉੱਪਰ ਪਹਿਰਾ ਦਿੰਦੇ, ਇੱਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਦੇਵੀ-ਦੇਵਤੇ, ਦੇਹਧਾਰੀ, ਮੜ੍ਹੀ ਮੱਠ ਨੂੰ ਨਹੀਂ ਮੰਨਣਾ ਅਤੇ ਨਾ ਹੀ ਇਨ੍ਹਾਂ ਦੀ ਕਾਨ ਕਨੋਢ ਕੱਢਣੀ ਹੈ। ਪੰਜ ਪਿਆਰਿਆਂ ਵੱਲੋਂ ਬਖਸ਼ਿਸ਼ ਕੀਤੇ "ਵਾਹਿਗੁਰ" ਗੁਰਮੰਤ੍ਰ ਦੁਆਰਾ ਇੱਕ ਅਕਾਲ ਪੁਰਖ ਦੀ ਅਰਾਧਨਾ ਹਮੇਸ਼ਾ-ਹਮੇਸ਼ਾ ਕਰਨੀ ਹੈ। ਸੱਚਾ ਸੁੱਚਾ ਆਦਰਸ਼ਿਕ ਜੀਵਨ ਬਤੀਤ ਕਰਨ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਮੰਨ ਕੇ ਗੁਰਬਾਣੀ ਵਿੱਚੋਂ ਹੀ ਆਪਣੇ ਲੋਕ ਪ੍ਰਲੋਕ ਦੇ ਨਿਸਤਾਰੇ ਲਈ ਸਿੱਖਿਆ ਪ੍ਰਾਪਤ ਕਰਨ ਦੀ ਤਾਕੀਦ ਪੰਜ ਪਿਆਰੇ ਕਰਦੇ ਹਨ।

ਜਿਹੜਾ ਗੁਰਸਿੱਖ ਅੰਦਰੂਨੀ ਅਤੇ ਬਹਿਰੂਨੀ ਰਹਿਤ ਦਾ ਪੂਰਨ ਤੌਰ ਤੇ ਧਾਰਨੀ ਬਣ ਜਾਂਦਾ ਹੈ, ਐਸੇ ਗੁਰੂਚਾਲੀ ਦੇ ਧਾਰਨੀ ਗੁਰਸਿੱਖ ਪਾਸੋਂ ਸਤਿਗੁਰੂ ਜੀ ਕੁਝ ਵੀ ਛੁੱਪਾ ਕੇ ਨਹੀਂ ਰੱਖਦੇ।

**ਮੋ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ, ਸਭਹੀ ਇਨਹੀ ਕਉ ॥**

*ਗਿਆਨ ਪ੍ਰਬੋਧ ਪਾ: ੧੦*

ਸਤਿਗੁਰੂ ਐਸੇ ਹੁਕਮ ਰਜਾਈ ਚਲਣ ਵਾਲੇ ਗੁਰ ਸਿੱਖਾਂ ਨੂੰ ਆਪਣਾ ਰੂਪ ਹੀ ਪ੍ਰਦਾਨ ਕਰ ਦਿੰਦੇ ਹਨ।

---

੧. ਕੇਸ, ਕ੍ਰਿਪਾਨ, ਕੜਾ, ਕਛੈਹਿਰਾ, ਲੱਕੜ ਦਾ ਕੰਘਾ ੨. ਰੋਮਾਂ ਦੀ ਬਿਅਦਬੀ, ਮਾਸ ਦੀ ਵਰਤੋਂ, ਤਮਾਖੂ ਦਾ ਸੇਵਨ, ਪਰ ਇਸਤ੍ਰੀ ਅਤੇ ਪਰ-ਪੁਰਸ਼ ਦਾ ਸੰਗ।

**ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹੌ ਕਰੋ ਨਿਵਾਸ ॥**

**ਖਾਲਸਾ ਮੇਰੋ ਮੁਖ ਹੈ ਅੰਗਾ ॥ ਖਾਲਸੇ ਕੇ ਹਉ ਸਦ ਸਦ ਸੰਗਾ ॥**

*ਸਰਬ ਲੋਹ ਗ੍ਰੰਥ*

## ਆਤਮਿਕ ਮੁਤਲਾਸ਼ੀਆਂ ਦਾ ਨਿੱਜੀ ਅਨੁਭਵ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਸਾਨੂੰ ਕੁਝ ਇੱਕ ਅਜਿਹੇ ਆਤਮਿਕ ਮੁਤਲਾਸ਼ੀ ਜਗਿਆਸੂਆਂ ਦੀਆਂ ਜੀਵਨ ਘਟਨਾਵਾਂ ਵੀ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਨੇ ਪੂਰੇ ਸਤਿਗੁਰੂ ਦੀ ਪ੍ਰਾਪਤੀ ਵਾਸਤੇ, ਪੂਰੇ ਭਾਰਤਵਰਸ਼ ਦੇ ਤੀਰਥਾਂ ਦਾ ਰਟਨ ਕੀਤਾ। ਇਹ ਲੋਕ ਜੋਗੀਆਂ, ਸੰਨਿਆਸੀਆਂ, ਜਪੀਆਂ ਤਪੀਆਂ ਅਤੇ ਸਾਧੂਆਂ ਦੇ ਮੱਠਾਂ ਅਤੇ ਡੇਰਿਆਂ ਵਿੱਚ ਗਏ। ਉਨ੍ਹਾਂ ਨਾਲ ਬਚਨ ਬਿਲਾਸ ਕਰਕੇ ਆਪਣੇ ਮਨ ਦੀ ਜਗਿਆਸਾ ਪ੍ਰਗਟ ਕੀਤੀ, ਪਰ ਮਨ ਦੀ ਸੰਤੁਸ਼ਟਤਾ ਨਾ ਹੋਈ ਆਖਿਰ ਸਾਰੇ ਦੇਸ਼ ਦਾ ਭਰਮਣ ਕਰਕੇ, ਸ੍ਰੀ ਗਰੂ ਅਰਜਨ ਦੇਵ ਜੀ ਦੀ ਸੋਅ ਸੁਣ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜਰ ਹੋਏ। ਗੁਰੂ ਉਪਦੇਸ਼ ਸ੍ਰਵਣ ਕਰਕੇ ਅਤੇ ਗੁਰੂ ਰਹਿਤ ਵੇਖ ਕੇ ਮਨ ਪਤੀਜ ਗਿਆ। ਇਨ੍ਹਾਂ ਭੱਟਾਂ ਨੇ ਸਤਿਗੁਰੂ ਅਰਜਨ ਦੇਵ ਨੂੰ ਗੁਰੂ ਧਾਰਨ ਕਰਕੇ ਆਤਮਿਕ ਤ੍ਰਿਪਤੀ ਪ੍ਰਾਪਤ ਕੀਤੀ ਅਤੇ ਗੁਰਬਾਣੀ ਵਿੱਚ ਲੁਕਾਈ ਦੇ ਭਲੇ ਵਾਸਤੇ ਆਪਣਾ ਅਨੁਭਵ ਦਰਜ ਕਰ ਦਿੱਤਾ, ਆਪ ਲਿਖਦੇ ਹਨ।

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**

**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**

**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ ॥**

**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*ਭਿੱਖਾ ਜੀ, ਸੰਨ ੧੩੯੫*

ਪਾਰਖੂ ਦ੍ਰਿਸ਼ਟੀ ਦੁਆਰਾ ਪਰਖ ਕੇ ਜਦੋਂ ਭੱਟਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਧਾਰਨ ਕਰ ਲਿਆ ਗੁਰੂ ਦੀ ਦਰਸਾਈ ਚਾਲੀ ਅਨੁਸਾਰ ਚਲਣ ਅਤੇ ਗੁਰੂ ਦੇ ਬਖਸ਼ਿਸ਼ ਕੀਤੇ ਨਾਮ ਦੀ ਕਮਾਈ ਕਰਨ ਦੁਆਰਾ ਜੋ ਉਨ੍ਹਾਂ ਦੇ ਜੀਵਨ ਵਿੱਚ ਬਦਲਾਓ ਆਇਆ, ਉਸ ਨੂੰ ਵੀ ਭੱਟਾਂ ਨੇ ਨਿਸੰਗ ਹੋ ਕੇ ਆਪਣੀ ਕਲਮ ਨਾਲ ਲਿਖ ਦਿੱਤਾ ਤਾਂ ਜੋ ਭਰਮ ਭੁਲੇਖੇ ਵਿੱਚ ਭਟਕਦੀ ਲੁਕਾਈ ਨੂੰ ਵੀ ਪੂਰੇ ਸਤਿਗੁਰੂ ਦੀ ਮਹਾਨਤਾ ਦਾ ਪਤਾ ਚਲ ਸਕੇ।

ਭੱਟ ਨੱਲ ਜੀ ਲਿਖਦੇ ਹਨ ਕਿ ਜਦੋਂ ਮੈਂ ਅਜੇ ਨਿਗੁਰਾ ਸਾਂ ਮੇਰੇ ਜੀਵਨ ਦਾ ਉਹ ਕੀਮਤੀ ਸਮਾਂ ਕੱਚ ਦੇ ਸਮਾਨ ਬੇਕਾਰ ਚਲਾ ਗਿਆ। ਹੁਣ ਜਦੋਂ ਮੈਂ ਗੁਰੂ ਵਾਲਾ ਬਣ ਗਿਆ ਹਾਂ ਤਾਂ ਇੰਝ ਮਹਿਸੂਸ ਕਰਦਾ ਹਾਂ, ਕਿ ਮੇਰਾ ਜੀਵਨ ਕੰਚਨ (ਸੋਨੇ) ਸਮਾਨ ਕੀਮਤੀ ਬਣ ਗਿਆ ਹੈ। ਨੱਲ ਭੱਟ ਜੀ ਆਪਣਾ ਤਜਰਬਾ ਦਰਸਾਉਂਦੇ ਅੱਗੇ ਲਿਖਦੇ ਹਨ ਕਿ ਜਦੋਂ ਮੈਂ ਅਜੇ ਗੁਰੂ ਦੀ ਸ਼ਰਨ ਪ੍ਰਾਪਤ ਨਹੀਂ ਕੀਤੀ ਸੀ, ਮੇਰੇ ਜੀਵਨ ਵਿੱਚ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਦੀ ਵਿਸ਼ੈਲੀ ਜ਼ਹਿਰ ਭਰੀ ਹੋਈ ਸੀ, ਜੋ ਮੈਨੂੰ ਹਰ ਸਮੇਂ ਅਸ਼ਾਂਤ ਕਰਦੀ ਸੀ। ਹੁਣ ਸਤਿਗੁਰੂ ਜੀ ਦੇ ਬਖਸ਼ਿਸ਼ ਕੀਤੇ ਗੁਰਮੰਤ੍ਰ ਦਾ ਜਾਪ ਕਰਨ ਨਾਲ ਮੇਰਾ ਜੀਵਨ ਨਾਮ ਰਸ ਨਾਲ ਅੰਮ੍ਰਿਤਮਈ ਬਣ ਗਿਆ ਹੈ। ਪਹਿਲਾਂ ਗੁਰੂ ਵਿਹੂਣਾ ਮੇਰਾ ਜੀਵਨ ਤ੍ਰਿਸ਼ਨਾ ਅਤੇ ਵਿਕਾਰਾਂ ਨਾਲ ਬੋਝਲ ਮਾਨੋਂ ਲੋਹੇ ਸਮਾਨ ਸੀ, ਪਰ ਜਦ ਤੋਂ ਗੁਰੂ ਦੀ ਮਿਹਰ ਦ੍ਰਿਸ਼ਟੀ ਪ੍ਰਾਪਤ ਹੋਈ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਗੁਰੂ ਮਿਹਰ ਨਾਲ ਮੇਰਾ ਜੀਵਨ ਇੱਕ ਕੀਮਤੀ ਲਾਲ ਦੇ ਸਮਾਨ ਹੋ ਗਿਆ ਹੈ। ਗੁਰੂ ਦੇ ਗਿਆਨ ਤੋਂ ਵਿਹੂਣਾ ਮੇਰਾ ਜੀਵਨ ਇੱਕ ਪੱਥਰ ਦੇ ਸਮਾਨ ਬਤੀਤ ਹੋਇਆ। ਪਰ ਹੁਣ ਸਤਿਗੁਰੂ ਜੀ ਪਾਸੋਂ ਗਿਆਨ ਮਾਰਗ ਪ੍ਰਾਪਤ ਕਰਕੇ ਮੇਰਾ ਜੀਵਨ ਸੁੱਚੇ ਮੋਤੀਆਂ ਸਮਾਨ ਕੀਮਤੀ ਬਣ ਗਿਆ ਹੈ। ਜਦੋਂ ਮੈਂ ਅਜੇ ਗੁਰੂ ਚਾਲੀ ਦਾ ਧਾਰਨੀ ਨਹੀਂ ਬਣਿਆ ਸਾਂ, ਮੇਰਾ ਜੀਵਨ ਇੱਕ ਸਧਾਰਣ ਲੱਕੜ ਦੇ ਸਮਾਨ ਸੀ, ਪਰ ਗੁਰੂ ਮਿਹਰ ਨਾਲ ਜਦੋਂ ਮੈਂ **"ਗੁਰ ਸਿਖ ਮੀਤ ਚਲਹੁ ਗੁਰ ਚਾਲੀ"** ਦਾ ਪੱਲਾ ਪਕੜ ਲਿਆ ਗੁਰੂ ਨੇ ਮੇਰਾ ਜੀਵਨ ਚੰਦਨ ਸਮਾਨ ਨਾਮ ਦੀ ਸੁਗੰਧੀ ਵਾਲਾ ਬਣਾ ਦਿੱਤਾ ਅਤੇ ਜਨਮਾਂ ਜਨਮਾਂਤਰਾਂ ਦੇ ਮੇਰੇ ਸਾਰੇ ਦੁੱਖ ਦਰਿਦਰ ਕੱਟ ਦਿੱਤੇ ਹਨ। ਆਖਿਰ ਵਿੱਚ ਭੱਟ ਨੱਲ ਜੀ ਸਤਿਗੁਰੂ ਦੀ ਪਾਰਸ ਕਲਾ ਦੀ ਮਹਾਨਤਾ ਦਰਸਾਉਂਦੇ ਫੁਰਮਾਨ ਕਰਦੇ ਹਨ ਕਿ ਜਿਸ ਜਿਸ ਨੇ ਵੀ ਸਤਿਗੁਰੂ ਜੀ ਦੇ ਚਰਨਾਂ ਨੂੰ ਪਰਸ ਲਿਆ ਅਤੇ ਜਿਹੜੇ ਗੁਰੂ ਮਿਹਰ ਦੇ ਪਾਤਰ ਬਣ ਗਏ ਉਨ੍ਹਾਂ ਦੀ ਪਸ਼ੂ ਅਤੇ ਪ੍ਰੇਤਾਂ ਵਾਲੀ ਬਿਰਤੀ ਖਤਮ ਹੋ ਗਈ। ਸਤਿਗੁਰੂ

ਦੀ ਰਹਿਮਤ ਸਦਕਾ ਉਨ੍ਹਾਂ ਨੂੰ ਸ੍ਰੇਸ਼ਟ ਮਨੁੱਖਾਂ ਅਤੇ ਦੇਵਤਿਆਂ ਦੀ ਬਿਰਤੀ ਪ੍ਰਾਪਤ ਹੋ ਗਈ। ਇਕਾਗਰ ਚਿੱਤ ਹੋ ਕੇ, ਭੱਟ ਨੱਲ ਜੀ ਦਾ ਅਨੁਭਵ ਪੜ੍ਹੀਏ, ਸਤਿਗੁਰੂ ਜੀ ਦੀ ਸਮਰੱਥਾ ਅਤੇ ਮਹਾਨਤਾ ਦਾ ਪਤਾ ਚਲ ਜਾਵੇਗਾ।

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥**

*ਸਵਈਏ ਮ: ੪, ੧੩੯੯)*

ਭੱਟ ਨੱਲ ਜੀ ਦਾ ਇੱਕ ਹੋਰ ਸਵਈਆ ਵਾਚ ਲਈਏ ਸਫ਼ਲ ਮਨੁੱਖਾ ਜੀਵਨ ਜਿਉਣ ਲਈ ਗੁਰੂ ਦੀ ਮਹਾਨਤਾ ਸਾਮਰਤਖ ਹੋ ਜਾਏਗੀ। ਆਪ ਫੁਰਮਾਉਂਦੇ ਹਨ ਕਿ ਗੁਰੂ ਵਾਲੇ ਬਣਨ ਤੋਂ ਬਿਨਾਂ ਜੀਵਨ ਦੇ ਪੰਧ ਵਿੱਚ ਹਨ੍ਹੇਰਾ ਹੀ ਹਨ੍ਹੇਰਾ ਹੈ। ਗੁਰ ਤੋਂ ਬਿਨਾਂ ਸੱਚੇ ਅਤੇ ਸਹੀ ਜੀਵਨ ਰਸਤੇ ਦੀ ਸੋਝੀ ਕਦਾਚਿਤ ਨਹੀਂ ਪੈ ਸਕਦੀ। ਗੁਰੂ ਤੋਂ ਬਿਨਾਂ ਮਨੁੱਖ ਦੀ ਸੁਰਤ ਕਦੇ ਵੀ ਉਚੇਰੇ ਮੰਡਲਾਂ ਵਿੱਚ ਪ੍ਰਵਾਜ ਨਹੀਂ ਕਰ ਸਕਦੀ। ਗੁਰੂ ਅਗਵਾਈ ਤੋਂ ਬਿਨਾਂ ਮਨੁੱਖੀ ਜੀਵਨ ਦੀ ਸਫਲਤਾ ਵੀ ਨਹੀਂ ਹੋ ਸਕਦੀ। ਗੁਰੂ ਤੋਂ ਬਿਨਾਂ ਜੀਵਨ ਮੁਕਤੀ ਦੀ ਦਾਤ ਵੀ ਕੋਈ ਨਹੀਂ ਦੇ ਸਕਦਾ। ਇਸ ਲਈ ਹੇ ਪ੍ਰਾਣੀਓ! ਗੁਰੂ ਵਾਲੇ ਬਣ ਜਾਵੋ, ਗੁਰੂ ਦੀ ਸ਼ਰਨ ਨੂੰ ਗ੍ਰਹਿਣ ਕਰ ਲਵੋ, ਇਹ ਹੀ ਸਭ ਤੋਂ ਉੱਤਮ ਅਤੇ ਸ੍ਰੇਸ਼ਟ ਵੀਚਾਰ ਹੈ। ਜੇ ਤੁਸੀਂ ਸ਼ਬਦ ਦੇ ਸੂਰੇ ਗੁਰੂ ਦੀ ਸ਼ਰਨ ਵਿੱਚ ਆ ਜਾਵੋਗੇ ਤਾਂ ਤੁਹਾਡੇ ਸਾਰੇ ਪਾਪ ਕੱਟੇ ਜਾਣਗੇ। ਆਖੀਰ ਵਿੱਚ ਆਪ ਫੁਰਮਾਨ ਕਰਦੇ ਹਨ, ਕਿ ਹੇ ਪ੍ਰਾਣੀਓ! ਆਪਣੀ ਦ੍ਰਿਸ਼ਟੀ ਵਿੱਚ ਵੀ ਆਪਣੇ ਬਚਨਾਂ ਵਿੱਚ ਵੀ ਸਦਾ ਥਿਰ ਰਹਿਣ ਵਾਲੇ ਸਤਿਗੁਰੂ ਜੀ ਨੂੰ ਹੀ ਵਸਾਵੋ। ਇਹ ਵੀ ਸੋਚ ਲੈਣਾ ਚਾਹੀਦਾ ਹੈ, ਜਿਸ ਨੇ ਗੁਰੂ ਦਰਸ਼ਨ ਨਹੀਂ ਕੀਤੇ ਅਤੇ ਨਾ ਹੀ ਉਸ ਨੇ ਗੁਰੂ ਧਾਰਨ ਕੀਤਾ ਹੈ, ਉਸ ਦਾ ਇਸ ਸੰਸਾਰ ਵਿੱਚ ਆਉਣਾ ਹੀ ਨਿਸਫਲ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**
**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪॥੮॥**

*ਸਵਈਏ ਮ: ੪, ੧੩੯੯*

ਜਿਹੜਾ ਮਨੁੱਖ ਵੀ ਗੁਰੂ ਦੀ ਸ਼ਰਨ ਵਿੱਚ ਆ ਕੇ ਗੁਰੂ ਵਾਲਾ ਬਣ ਕੇ ਗੁਰੂ ਚਾਲੀ ਦਾ ਧਾਰਨੀ ਬਣ ਜਾਂਦਾ ਹੈ, ਫਿਰ ਗੁਰੂ **"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ"** ਦੀ ਲਾਜ ਪਾਲਦਾ ਹੈ।

## ਜੇ ਕੋ ਡੂਬੈ ਫਿਰਿ ਹੋਵੈ ਸਾਰ, (ਇਤਿਹਾਸਕ ਸਾਖੀ)

ਕਲਗੀਧਰ ਪਾਤਸ਼ਾਹ ਜੀ ਦੀ ਚਰਨ ਸ਼ਰਨ ਵਿੱਚ ਇੱਕ ਗੁਰੂ ਪ੍ਰੇਮੀ ਪਰਿਵਾਰ ਪਿਛਾਵਰ (ਪਾਕਿਸਤਾਨ) ਤੋਂ ਚੱਲ ਕੇ ਗੁਰੂ ਦਰਸ਼ਨਾਂ ਲਈ ਆਇਆ। ਪਰਿਵਾਰ ਨੇ ਸਤਿਗੁਰਾਂ ਦੇ ਚਰਨਾਂ ਵਿੱਚ ਮੱਥਾ ਟੇਕ ਅਸ਼ੀਰਵਾਦ ਪ੍ਰਾਪਤ ਕੀਤੀ। ਇਸੇ ਪਰਿਵਾਰ ਦਾ ਇੱਕ ਹੋਣਹਾਰ ਬੱਚਾ ਜਿਸ ਦੀ ਵਰੇਸ ਅਜੇ ਛੋਟੀ ਸੀ, ਉਸ ਨੇ ਵੀ ਸਤਿਗੁਰਾਂ ਦੇ ਚਰਨਾਂ ਵਿੱਚ ਬੜੇ ਅਦਬ ਅਤੇ ਸਤਿਕਾਰ ਨਾਲ ਨਮਸਕਾਰ ਕੀਤੀ। ਸਤਿਗੁਰਾਂ ਉਸ ਨੂੰ ਆਪਣੇ ਕੋਲ ਸੱਦ ਲਿਆ ਅਤੇ ਬਚਨ ਕੀਤਾ, ਕਾਕਾ! ਤੇਰਾ ਨਾਉਂ ਕੀ ਹੈ? ਬੱਚੇ ਨੇ ਬੜੀ ਅਧੀਨਗੀ ਨਾਲ ਉੱਤਰ ਦਿੱਤਾ ਪਾਤਸ਼ਾਹ! ਮੇਰਾ ਨਾਉਂ ਜੋਗਾ ਹੈ। ਸਤਿਗੁਰਾਂ ਮੁੜ ਉਸ ਨੂੰ ਪੁੱਛਿਆ, ਜੋਗਿਆ ਤੂੰ ਕਿਹਦੇ ਜੋਗਾ ਹੈ ? ਪੂਰਬਲੇ ਚੰਗੇ ਕਰਮਾਂ ਨੇ ਉਸ ਜੋਗੇ ਦੇ ਮੂੰਹ ਵਿੱਚੋਂ ਕਹਾ ਦਿੱਤਾ ਪਾਤਸ਼ਾਹ! ਮੈਂ ਤੁਹਾਡੇ ਜੋਗਾ ਹਾਂ। ਸਤਿਗੁਰੂ ਜੀ ਮੁਸਕਰਾਏ, ਰਹਿਮਤ ਕਰ ਦਿੱਤੀ ਅਤੇ ਕਲਾਈ ਵਿੱਚ ਲੈ ਕੇ ਬਚਨ ਕੀਤਾ, ਜੋਗਿਆ! ਜੇ ਤੂੰ ਗੁਰੂ ਜੋਗਾ ਤਾਂ ਅੱਜ ਤੋਂ ਗੁਰੂ ਤੇਰੇ ਜੋਗਾ। ਪਰਿਵਾਰ ਸਤਿਗੁਰਾਂ ਦੇ ਦਰਸ਼ਨ ਕਰਕੇ ਵਾਪਸ ਪਿਛਾਵਰ ਚਲਾ ਗਿਆ। ਜੋਗੇ ਨੂੰ ਸਤਿਗੁਰਾਂ ਨੇ ਆਪਣੇ ਪਾਸ ਰੱਖ ਲਿਆ। ਸਮਾਂ ਬੀਤਦਾ ਗਿਆ, ਉਧਰ ਪਰਿਵਾਰ ਨੇ ਭਾਈ ਜੋਗੇ ਦੀ ਮੰਗਣੀ ਕਰ ਦਿੱਤੀ। ਇਧਰ ਜੋਗਾ ਅੰਮ੍ਰਿਤ ਛੱਕ ਕੇ ਜੋਗਾ ਸਿੰਘ ਬਣ ਕੇ ਸੰਗਤ ਅਤੇ ਸਤਿਗੁਰਾਂ ਦੀ ਸੇਵਾ ਕਰਕੇ ਆਪਣੇ ਜੀਵਨ ਨੂੰ ਸਫਲ ਕਰਨ ਲੱਗ ਪਿਆ। ਪਰਿਵਾਰ ਨੇ ਜੋਗਾ ਸਿੰਘ ਦੇ ਅਨੰਦ ਕਾਰਜ ਦਾ ਦਿਨ ਨੀਯਤ ਕਰਕੇ, ਸਤਿਗੁਰਾਂ ਦੇ ਚਰਨਾਂ ਵਿੱਚ ਆ ਬੇਨਤੀ ਕੀਤੀ ਦਾਤਾ ਜੀ! ਜੋਗਾ ਸਿੰਘ

ਨੂੰ ਸਾਡੇ ਨਾਲ ਭੇਜ ਦਿਉ ਤਾਂ ਜੋ ਇਸ ਦਾ ਅਨੰਦ ਕਾਰਜ ਕਰ ਦੇਈਏ ਅਤੇ ਇਹ ਆਪਣਾ ਗ੍ਰਿਹਸਥੀ ਜੀਵਨ ਆਰੰਭ ਕਰ ਸਕੇ। ਸਤਿਗੁਰਾਂ ਨੇ ਪਰਿਵਾਰ ਦੀ ਬੇਨਤੀ ਮੰਨ ਕੇ ਜੋਗਾ ਸਿੰਘ ਨੂੰ ਪਰਿਵਾਰ ਦੇ ਨਾਲ ਜਾਣ ਦੀ ਆਗਿਆ ਕਰ ਦਿੱਤੀ। ਸਾਰਾ ਪਰਿਵਾਰ ਬੜੇ ਚਾਵਾਂ ਨਾਲ ਮੰਜਲਾਂ ਮਾਰਦਾ ਆਪਣੇ ਘਰ ਪੁੱਜਾ। ਨੀਯਤ ਕੀਤੇ ਦਿਨ ਉੱਤੇ ਜੋਗਾ ਸਿੰਘ ਦੇ ਅਨੰਦ ਕਾਰਜ ਦੀ ਤਿਆਰੀ ਹੋ ਗਈ। ਇਧਰੋਂ ਸਤਿਗੁਰੂ ਜੀ ਨੇ ਪੱਤ੍ਰਿਕਾ ਲਿਖ ਕੇ ਇੱਕ ਸਿੱਖ ਦੇ ਹੱਥ ਦੇ ਕੇ ਉਸ ਨੂੰ ਪਿਛਾਵਰ ਭੇਜ ਦਿੱਤਾ ਅਤੇ ਤਾਕੀਦ ਕੀਤੀ, ਕਿ ਇਹ ਚਿੱਠੀ ਭਾਈ ਜੋਗਾ ਸਿੰਘ ਨੂੰ ਉਸ ਵੇਲੇ ਦੇ ਦੇਵੀਂ ਜਦੋਂ ਦੋ ਲਾਵਾਂ ਸੰਪੂਰਨ ਹੋ ਜਾਣ। ਜੋਗਾ ਸਿੰਘ ਦੀ ਬਰਾਤ ਚੜ੍ਹੀ ਜਲ ਪਾਣੀ ਛੱਕਣ ਉਪ੍ਰੰਤ ਅਨੰਦ ਕਾਰਜ ਦੀ ਰਸਮ ਆਰੰਭ ਹੋਈ। ਜਿਸ ਵੇਲੇ ਦੋ ਲਾਵਾਂ ਦੀ ਸੰਪੂਰਨਤਾ ਹੋਈ, ਸਤਿਗੁਰਾਂ ਦੇ ਭੇਜੇ ਹੋਏ ਸਿੱਖ ਨੇ ਭਾਈ ਜੋਗਾ ਸਿੰਘ ਅੱਗੇ ਪਤ੍ਰਿਕਾ ਲਿਆ ਰੱਖੀ ਅਤੇ ਕਿਹਾ ਕਿ ਇਹ ਪਤ੍ਰਿਕਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤੇਰੇ ਜੋਗ ਭੇਜੀ ਹੈ। ਭਾਈ ਜੋਗਾ ਸਿੰਘ ਨੇ ਪਤ੍ਰਿਕਾ ਮੱਥੇ ਨੂੰ ਲਾਈ ਨਮਸਕਾਰ ਕਰਕੇ ਖੋਲ੍ਹੀ ਅਤੇ ਪੜ੍ਹੀ। ਪੱਤ੍ਰਿਕਾ ਵਿੱਚ ਸਤਿਗੁਰੂ ਜੀ ਨੇ ਲਿਖਿਆ ਸੀ, ਜੋਗਾ ਸਿੰਘ ! ਅਸੀਂ ਇਹ ਪੱਤ੍ਰਿਕਾ ਦੇ ਕੇ ਸਿੱਖ ਨੂੰ ਭੇਜ ਰਹੇ ਹਾਂ ਜਦੋਂ ਤੂੰ ਇਹ ਪਤ੍ਰਿਕਾ ਪੜ੍ਹੇਂ ਉਸੇ ਸਮੇਂ ਜਿਹੜਾ ਵੀ ਤੂੰ ਕਾਰਜ ਕਰਦਾ ਹੋਵੇਂ ਉਸ ਨੂੰ ਵਿੱਚੇ ਛੱਡ ਕੇ ਛੇਤੀ ਅਨੰਦਪੁਰ ਸਾਹਿਬ ਪਹੁੰਚ ਜਾਵੀਂ, ਤੇਰੇ ਉੱਪਰ ਗੁਰੂ ਦੀ ਖੁਸ਼ੀ ਹੋਵੇਗੀ। ਜੋਗਾ ਸਿੰਘ ਨੇ ਪਤ੍ਰਿਕਾ ਪੜ੍ਹੀ ਅਤੇ ਅਨੰਦ ਕਾਰਜ ਦਾ ਕੰਮ ਅਧੂਰਾ ਛੱਡ ਕੇ ਉਸ ਸਮੇਂ ਅਨੰਦਪੁਰ ਸਾਹਿਬ ਨੂੰ ਤੁਰ ਪਿਆ। ਪਰਿਵਾਰ ਅਤੇ ਰਿਸ਼ਤੇਦਾਰਾਂ ਦੇ ਰੋਕਣ ਉੱਤੇ ਵੀ ਜੋਗਾ ਸਿੰਘ ਨੇ ਗੁਰੂ ਹੁਕਮ ਨੂੰ ਪਹਿਲ ਦਿੱਤੀ। ਪਿਛਾਵਰ ਤੋਂ ਚੱਲ ਕੇ ਜੋਗਾ ਸਿੰਘ ਹੁਸ਼ਿਆਰ ਪੁਰ ਪੁੱਜ ਗਿਆ। ਅਗਲੇ ਦਿਨ ਗੁਰੂ ਚਰਨਾਂ ਵਿੱਚ ਹਾਜਰ ਹੋਣਾ ਹੈ, ਇਧਰ ਭਾਈ ਜੋਗਾ ਸਿੰਘ ਦੇ ਮਨ ਵਿੱਚ ਵੀ ਮਾਇਆ ਨੇ ਆਪਣਾ ਪ੍ਰਭਾਵ ਪਾਉਣਾ ਆਰੰਭ ਕਰ ਦਿੱਤਾ। ਜੋਗਾ ਸਿੰਘ ਅਰਾਮ ਕਰਨ ਤੋਂ ਪਹਿਲਾਂ ਬਜ਼ਾਰ ਵੱਲ ਟਹਿਲਣ ਵਾਸਤੇ ਤੁਰ ਪਿਆ, ਨਾਲ ਨਾਲ ਮਨ ਵਿੱਚ ਵੀਚਾਰ ਕਰੇ ਕਿ ਸ਼ਾਇਦ ਹੀ ਮੇਰੇ ਵਰਗਾ ਕੋਈ ਗੁਰੂ ਹੁਕਮ ਨੂੰ ਮੰਨਣ ਵਾਲਾ ਸਿਦਕੀ ਸਿੱਖ ਹੋਵੇਗਾ। ਮੈਂ ਪਰਿਵਾਰ ਅਤੇ ਰਿਸ਼ਤੇਦਾਰਾਂ ਦੇ ਰੋਕਣ ਤੇ ਵੀ ਅਧੂਰੀਆਂ ਲਾਵਾਂ ਛੱਡ ਕੇ ਗੁਰੂ ਹੁਕਮ ਨੂੰ ਪਹਿਲ ਦਿੱਤੀ ਹੈ। ਭਾਈ ਜੋਗਾ ਸਿੰਘ ਅਜੇ ਇਨ੍ਹਾਂ ਵੀਚਾਰਾਂ ਵਿੱਚ ਹੀ ਉਲਝਿਆ ਹੋਇਆ ਸੀ ਕਿ ਸਾਹਮਣੇ ਚਉਬਾਰੇ ਦੀ ਅੰਬਾਰੀ ਵਿੱਚ ਇੱਕ ਖੂਬਸੂਰਤ ਔਰਤ ਹਾਰ ਸ਼ਿੰਗਾਰ ਲਾ ਕੇ ਬੈਠੀ ਨਜ਼ਰੀ ਪਈ। ਉਸ ਔਰਤ ਦੀ ਖੂਬਸੂਰਤੀ ਵੇਖ

ਕੇ ਜੋਗਾ ਸਿੰਘ ਦਾ ਮਨ ਭਰਮ ਗਿਆ। ਜੋਗਾ ਸਿੰਘ ਉਸ ਔਰਤ ਦੇ ਚਉਬਾਰੇ ਵੱਲ ਵਧਿਆ। ਸਤਿਗੁਰੂ ਜੀ ਨੇ ਜੋ ਆਪਣੇ ਸਿੱਖ ਨਾਲ ਕਿਸੇ ਸਮੇਂ ਬਚਨ ਕੀਤਾ ਸੀ, ਜੋਗਿਆ! ਜੇ ਤੂੰ ਗੁਰੂ ਜੋਗਾ ਤਾਂ ਅੱਜ ਤੋਂ ਗੁਰੂ ਤੇਰੇ ਜੋਗਾ। ਜਿਵੇਂ ਸਤਿਗੁਰੂ ਜੀ ਦਾ ਗੁਰਬਾਣੀ ਵਿੱਚ ਫੁਰਮਾਨ ਹੈ, ਜਿਹੜਾ ਸਿੱਖ ਇੱਕ ਵਾਰੀ ਗੁਰੂ ਵਾਲਾ ਬਣ ਕੇ ਗੁਰੂ ਨਾਲ ਬਚਨਬੱਧਤਾ ਕਰ ਲੈਂਦਾ ਹੈ ਫਿਰ ਸਤਿਗੁਰੂ ਉਸ ਦੇ ਲੋਕ ਪ੍ਰਲੋਕ ਵਿੱਚ ਰੱਖਿਅਕ ਬਣ ਕੇ ਹਰ ਬੁਰੇ ਕਰਮ ਤੋਂ ਰੱਖਿਆ ਕਰਕੇ ਉਸ ਦੀ ਖੋਟੀ ਮਤ ਨੂੰ ਦੂਰ ਕਰ, ਉਸ ਗੁਰ ਸਿੱਖ ਦਾ ਹਲਤ ਪਲਤ ਸਵਾਰ ਦਿੰਦੇ ਹਨ। ਸਾਹਿਬ ਗੁਰੂ ਅਰਜਨ ਦੇਵ ਜੀ ਦਾ ਸੁਖਮਨੀ ਸਾਹਿਬ ਵਿੱਚ ਬਚਨ ਹੈ—

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥**
**ਸੇਵਕ ਕਉ ਗੁਰੁ ਸਦਾ ਦਇਆਲ॥**
**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥**
**ਗੁਰ ਬਚਨੀ ਹਰਿ ਨਾਮੁ ਉਚਰੈ॥....**
**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥**

*ਸੁਖਮਨੀ ਮ: ੫, ਪੰਨਾ ੨੮੬*

ਜਿਉਂ ਹੀ ਜੋਗਾ ਸਿੰਘ ਵੇਸਵਾ ਦੇ ਘਰ ਦੇ ਦਰਵਾਜੇ ਅੱਗੇ ਪੁੱਜਾ, ਉੱਥੇ ਉਸ ਨੂੰ ਚੋਬਦਾਰ ਪਹਿਰਾ ਦਿੰਦਾ ਦਿਖਾਈ ਦਿੱਤਾ। ਜੋਗਾ ਸਿੰਘ ਵਾਪਸ ਪਰਤ ਆਇਆ। ਮਾਇਆ ਦਾ ਪ੍ਰਭਾਵ ਜੋਗਾ ਸਿੰਘ ਦੀ ਬਿਰਤੀ ਉੱਪਰ ਅਜੇ ਹਾਵੀ ਸੀ। ਕੁਝ ਸਮਾਂ ਉਡੀਕ ਕਰਨ ਤੋਂ ਬਾਅਦ ਜੋਗਾ ਸਿੰਘ ਨੇ ਫਿਰ ਵੇਸਵਾ ਦੇ ਘਰ ਵਿੱਚ ਜਾਣ ਦਾ ਯਤਨ ਕੀਤਾ, ਅੱਗੋਂ ਚੋਬਦਾਰ ਨੇ ਝਾੜ ਪਾਈ ਭਲਿਆ! ਵੇਖਣ ਨੂੰ ਤਾਂ ਤੂੰ ਕਲਗੀਧਰ ਦਾ ਸਿੱਖ ਜਾਪਦਾ ਹੈਂ ਪਰ ਮੁੜ-ਮੁੜ ਕੇ ਵੇਸਵਾ ਦੇ ਦੁਆਰੇ ਤੂੰ ਕੀ ਲੈਣ ਆਉਂਦਾ ਹੈ ? ਤੈਨੂੰ ਆਪਣੇ ਗੁਰੂ ਅਤੇ ਧਾਰਨ ਕੀਤੇ ਸਿੱਖੀ ਬਾਣੇ ਦੀ ਸ਼ਰਮ ਨਹੀਂ ਆਉਂਦੀ ਹੈ। ਚੋਬਦਾਰ ਦੇ ਝਾੜ ਪਾਉਣ ਤੇ ਜੋਗਾ ਸਿੰਘ ਦੀ ਮਤ ਤੋਂ ਮਾਇਆ ਦਾ ਪੜਦਾ ਦੂਰ ਹੋ ਗਿਆ ਅਤੇ ਵੇਸਵਾ ਦੁਆਰੇ ਜਾਣ ਦੇ ਫੁਰਨੇ ਉੱਪਰ ਮੁੜ-ਮੁੜ ਪਛਤਾਉਣ ਲੱਗਾ। ਰਾਤ ਪਛਤਾਵੇ ਵਿੱਚ ਬਤੀਤ ਹੋਈ, ਅਗਲੇ ਦਿਨ ਜੋਗਾ ਸਿੰਘ ਕਲਗੀਧਰ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ। ਸਤਿਗੁਰਾਂ ਨੂੰ

ਨਮਸਕਾਰ ਕਰਕੇ ਜੋਗਾ ਸਿੰਘ ਸਾਹਿਬਾਂ ਦੇ ਨਜਦੀਕ ਬੈਠ ਗਿਆ। ਸਤਿਗੁਰੂ ਜੀ ਨੇ ਜੋਗਾ ਸਿੰਘ ਨੂੰ ਸੰਬੋਧਨ ਕਰਕੇ ਬਚਨ ਕੀਤਾ ਜੋਗਾ ਸਿੰਘ! ਤੂੰ ਤਾਂ ਗੁਰੂ ਦਾ ਬਚਨ ਮੰਨਣ ਵਾਲਾ ਸਿਦਕੀ ਸਿੱਖ ਆਪਣੇ ਆਪ ਨੂੰ ਜਣਾਉਂਦਾ ਸੀ ਪਰ ਸਾਰੀ ਰਾਤ ਸਾਡੇ ਪਾਸੋਂ ਵੇਸਵਾ ਦੇ ਘਰ ਮੂਹਰੇ ਪਹਿਰਾ ਦੁਆਉਂਦਾ ਰਿਹਾ। ਇਹ ਕੀ ਕੀਤਾ ਸੂ ? ਅੰਤਰਯਾਮੀ ਸਤਿਗੁਰਾਂ ਦੇ ਬਚਨ ਸੁਣ ਕੇ ਜੋਗਾ ਸਿੰਘ ਗੁਰੂ ਚਰਨਾਂ ਉੱਪਰ ਢਹਿ ਪਿਆ ਅਤੇ ਮਾਫ਼ੀ ਮੰਗੀ ਕਿ ਹੇ ਦਾਤਾ! ਮੈਂ ਤਾਂ ਮਾਇਆ ਦੇ ਪ੍ਰਭਾਵ ਅਧੀਨ ਵਿਕਾਰਾਂ ਦੇ ਸਾਗਰ ਵਿੱਚ ਡੁੱਬਣ ਲਗਾ ਸੈਂ, ਪਰ ਤੁਸੀਂ ਆਪਣੇ ਬਿਰਦ ਦੇ ਸਦਕੇ! **"ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥"** ਦੀ ਲਾਜ ਪਾਲ ਕੇ ਮੇਰੇ ਲੋਕ ਪ੍ਰਲੋਕ ਨਸ਼ਟ ਹੋਣ ਤੋਂ ਬਚਾ ਲਏ ਹਨ।

## ਜੇ ਕੋ ਗੁਰ ਤੇ ਬੇਮੁਖੁ ਹੋਵੈ

ਗੁਰੂ ਬੜਾ ਮਿਹਰਵਾਨ ਅਤੇ ਦਿਆਲੂ ਹੈ, ਹਮੇਸ਼ਾ-ਹਮੇਸ਼ਾ ਐਸੇ ਦਿਆਲੂ ਕ੍ਰਿਪਾਲੂ ਗੁਰਦੇਵ ਤੋਂ ਗੁਰਸਿੱਖ ਨੂੰ ਬਲਿਹਾਰ ਹੀ ਜਾਣਾ ਬਣਦਾ ਹੈ ਅਤੇ ਹਮੇਸ਼ਾ ਗੁਰੂ ਦਾ ਲੜ ਫੜੀ ਰੱਖਣਾ ਚਾਹੀਦਾ ਹੈ, **"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥** ਪਰ ਜਿਹੜੇ ਸਿੱਖ ਅਲਪ ਬੁੱਧੀ ਨਾਲ ਗੁਰੂ ਦਾ ਦਰ ਛੱਡ ਕੇ ਦੇਵੀ ਦੇਵਤਿਆਂ ਅਤੇ ਦੇਹਧਾਰੀਆਂ ਦੀ ਸ਼ਰਨ ਜਾ ਪੈਂਦੇ ਹਨ, ਉਨ੍ਹਾਂ ਦੇ ਪੱਲੇ ਕੇਵਲ ਸ਼ਰਮਿੰਦਗੀ ਅਤੇ ਨਿਰਾਸ਼ਾ ਹੀ ਪੈਂਦੀ ਹੈ। ਉਨ੍ਹਾਂ ਦੀ ਆਸ ਕੋਈ ਵੀ ਪੂਰੀ ਨਹੀਂ ਹੁੰਦੀ। ਭਾਈ ਗੁਰਦਾਸ ਜੀ ਨੇ ਸਵਈਆਂ ਦੀ ਬਾਣੀ ਵਿੱਚ ਬੜੀਆਂ ਸੁੰਦਰ ਉਦਾਹਰਣਾਂ ਦੇ ਕੇ ਸਿੱਖ ਨੂੰ ਆਪਣੇ ਗੁਰੂ ਉੱਪਰ ਪੂਰਨ ਭਰੋਸੇਵਾਨ ਹੋ ਕੇ ਹਮੇਸ਼ਾ ਗੁਰੂ ਚਰਨਾਂ ਨਾਲ ਜੁੜੇ ਰਹਿਣ ਦੀ ਤਾਕੀਦ ਕੀਤੀ ਹੈ।

ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ ਜਿਹੜਾ ਬਛੜਾ ਆਪਣੀ ਮਾਂ ਨਾਲੋਂ ਵਿਛੜ ਕੇ ਕਿਸੇ ਹੋਰ ਗਊ ਦੇ ਥਣਾਂ ਨੂੰ ਜਾ ਕੇ ਮੂੰਹ ਵਿੱਚ ਪਾਉਂਦਾ ਹੈ, ਉਸ ਬਛੜੇ ਦੀ ਦੁੱਧ ਪੀਣ ਦੀ ਆਸ ਕਦੇ ਪੂਰੀ ਨਹੀਂ ਹੁੰਦੀ ਪਰ ਗਾਂ ਦੀਆਂ ਲੱਤਾਂ ਦੀ ਫੜ ਜਰੂਰ ਉਸ ਨੂੰ ਸਹਾਰਨੀ ਪੈਂਦੀ ਹੈ। ਇਸੇ ਤਰ੍ਹਾਂ ਜਿਹੜਾ ਹੰਸ, ਮਾਨਸਰੋਵਰ ਨੂੰ ਛੱਡ ਕੇ ਕਿਸੇ ਹੋਰ ਸਰੋਵਰ ਉੱਪਰ ਮੋਤੀ ਖਾਣ ਦੀ ਆਸ ਲਾ ਕੇ ਚਲਾ ਜਾਂਦਾ ਹੈ, ਉਸ ਦੀ ਮੋਤੀ ਖਾਣ ਦੀ ਆਸ ਕਦੇ ਵੀ ਪੂਰੀ ਨਹੀਂ ਹੁੰਦੀ, ਸਗੋਂ ਨਿਰਾਸ਼ਾ ਹੀ ਪੱਲੇ ਪੈਂਦੀ ਹੈ। ਜਿਵੇਂ ਰਾਜੇ ਦਾ ਸੇਵਕ ਰਾਜ ਦੁਆਰ ਨੂੰ ਛੱਡ ਕੇ ਕਿਸੇ ਹੋਰ ਦੁਆਰੇ

ਉੱਤੇ ਚਲਾ ਜਾਵੇ। ਉਸ ਸੇਵਕ ਦੀ ਕੋਈ ਵੀ ਆਸ ਪੂਰੀ ਨਹੀਂ ਹੁੰਦੀ ਸਗੋਂ ਰਾਜ ਦੁਆਰ ਦਾ ਛੱਡਣਾ ਉਸ ਦੀ ਬੇਇੱਜ਼ਤੀ ਦਾ ਕਾਰਣ ਬਣਦਾ ਹੈ। ਰਾਜ ਦੁਆਰ ਦਾ ਤਿਆਗ ਕਰਨ ਵਾਲੇ ਸੇਵਕ ਨੂੰ ਕੋਈ ਵੀ ਚੰਗਾ ਨਹੀਂ ਜਾਣਦਾ। ਇਸੇ ਤਰ੍ਹਾਂ ਜਿਹੜਾ ਵੀ ਸਿੱਖ ਗੁਰੂ ਤੋਂ ਮੁੱਖ ਮੋੜ ਕੇ ਦੇਵੀ ਦੇਵਤਿਆਂ ਅਤੇ ਦੇਹਧਾਰੀਆਂ ਦੀ ਸ਼ਰਨ ਵਿੱਚ ਚਲਾ ਜਾਂਦਾ ਹੈ, ਐਸੇ ਗੁਰੂ ਤੋਂ ਬੇਮੁੱਖ, ਪਾਪੀ, ਕਲੰਕੀ ਨੂੰ ਕੋਈ ਵੀ ਰੱਖ ਨਹੀਂ ਸਕਦਾ ਅਤੇ ਨਾ ਹੀ ਉਸ ਦੀ ਕੋਈ ਆਸ ਹੀ ਪੂਰੀ ਹੁੰਦੀ ਹੈ। ਆਪ ਜੀ ਦਾ ਫੁਰਮਾਨ ਹੈ।

**ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ,**

**ਦੂਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ॥**

**ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ,**

**ਖਾਤ ਨ ਮੁਕਤਾ ਫਲ ਭੁਗਤ ਜੁ ਗਾਤ ਕੀ॥**

**ਜੈਸੇ ਰਾਜ ਦੁਆਰ ਤਜਿ ਆਨ ਦੁਆਰ ਜਾਤ ਜਨ,**

**ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ॥**

**ਤੈਸੇ ਗੁਰਸਿਖ ਆਨ ਦੇਵ ਕੀ ਸਰਨਿ ਜਾਹਿ,**

**ਰਹਿਓ ਨ ਪਰਤ ਰਾਖਿ ਸਕਤ ਨ ਪਾਤਕੀ॥੪੪੧॥**

*ਸਵਈਏ ਭਾ: ਗੁਰਦਾਸ ਜੀ*

ਭਾਈ ਗੁਰਦਾਸ ਜੀ ਇੱਕ ਹੋਰ ਸਵਈਏ ਵਿੱਚ ਸਿੱਖਾਂ ਨੂੰ ਸੁਚੇਤ ਕਰਨ ਹਿਤ ਫੁਰਮਾਨ ਕਰਦੇ ਹਨ ਕਿ ਪੱਕੇ ਅੰਬਾਂ ਦਾ ਸਵਾਦ ਕਦੇ ਵੀ ਕੱਚੀਆਂ ਅੰਬੀਆਂ ਖਾਣ ਨਾਲ ਪ੍ਰਾਪਤ ਨਹੀਂ ਹੋ ਸਕਦਾ ਅਤੇ ਨਾ ਹੀ ਪਿਤਾ ਦੀ ਪਿਆਰੀ ਗੋਦ ਦਾ ਅਨੰਦ ਬਾਲਕ ਨੂੰ ਕਿਸੇ ਪੜੋਸੀ ਦੀ ਗੋਦ ਵਿਚੋਂ ਪ੍ਰਾਪਤ ਹੋ ਸਕਦਾ ਹੈ। ਹੀਰੇ ਜਵਾਹਰਾਤ ਅਤੇ ਸੁੱਚੇ ਮੋਤੀਆਂ ਦੀ ਸੰਪਦਾ ਅੱਜ ਤੱਕ ਕਿਸੇ ਨੂੰ ਛੱਪੜਾਂ ਟੋਬਿਆਂ ਵਿੱਚੋਂ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਦੀਵੇ ਪਾਸੋਂ ਸੂਰਜ ਦਾ ਪ੍ਰਕਾਸ਼ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਖੂਹ ਦਾ ਪਾਣੀ ਬਾਰਸ਼ ਦੇ ਪਾਣੀ ਦੀ ਬਰਾਬਰਤਾ ਕਦੇ ਵੀ ਨਹੀਂ ਕਰ ਸਕਦਾ ਅਤੇ ਨਾ ਹੀ ਢਾਕ ਪਲਾਸ ਦੇ ਬੂਟਿਆਂ ਵਿੱਚੋਂ ਚੰਦਨ ਦੀ ਸੁਗੰਧੀ ਮਿਲ ਸਕਦੀ ਹੈ। ਇਸੇ ਤਰ੍ਹਾਂ ਦਇਆਲੂ ਸਤਿਗੁਰੂ ਜੀ ਦੀ ਰਹਿਮਤ ਦੀ ਬਰਾਬਰੀ ਕੋਈ

ਵੀ ਦੇਵੀ, ਦੇਵਤਾ, ਦੇਹਧਾਰੀ ਨਹੀਂ ਕਰ ਸਕਦਾ, ਭਾਵੇਂ ਸਾਰੀ ਧਰਤੀ ਖੰਡਾਂ ਬ੍ਰਹਮੰਡਾਂ ਵਿੱਚ ਭਰਮਣ ਕਰਕੇ ਵੇਖ ਲਵੋ।

**ਆਂਬ ਦੀ ਸਧਰ ਕਤ ਮਿਟਤ ਆਂਬਲੀ ਖਾਏ,**
**ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ॥**
**ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ,**
**ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ।**
**ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ ਜਲ**
**ਚੰਦਨ ਸੁਬਾਸ ਨ ਪਲਾਸ ਮਹਿਕਾਈਐ॥**
**ਸ੍ਰੀ ਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ,**
**ਜਉ ਖੰਡ ਬ੍ਰਹਮੰਡ ਉਦੇ ਅਸਤ ਲਉ ਧਾਈਐ॥ ੪੭੨**

*ਸਵਈਏ ਭਾ: ਗੁਰਦਾਸ ਜੀ*

## ਆਖਰੀ ਬੇਨਤੀ

ਗੁਰਸਿੱਖਾਂ ਦੇ ਘਰ ਵਿੱਚ ਜਨਮ ਪ੍ਰਾਪਤ ਕਰਕੇ ਸਤਿਗੁਰੂ ਜੀ ਦੇ ਬਖਸ਼ਿਸ਼ ਕੀਤੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਪਿੱਠ ਵਿਖਾ ਕੇ ਗੁਰੂ ਤੋਂ ਬੇਮੁੱਖ ਹੋਣ ਵਾਲੇ ਸਿੱਖੋ! ਕਰਿਓ ਬੇਸ਼ਕ ਆਪਣੀ ਮਰਜ਼ੀ, ਪਰ ਸਤਿਗੁਰੂ ਤੋਂ ਬੇਮੁੱਖ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦਾ ਅਨੰਦ ਸਾਹਿਬ ਦੀ ਬਾਣੀ ਵਿੱਚੋਂ ਬਾਈਵੀਂ ਪਉੜੀ ਦਾ ਫ਼ੁਰਮਾਨ, ਜੋ ਸਤਿਗੁਰੂ ਜੀ ਨੇ ਸਾਡੇ ਭਲੇ ਲਈ ਅੰਕਿਤ ਕੀਤਾ ਹੈ, ਉਸ ਨੂੰ ਜਰੂਰ ਪੜ੍ਹ ਲਇਓ। ਆਪ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਹੜਾ ਸਿੱਖ ਆਪਣੇ ਗੁਰੂ ਤੋਂ ਬੇਮੁੱਖ ਹੋ ਜਾਂਦਾ ਹੈ, ਉਹ ਕਦੇ ਵੀ ਮਾਇਕੀ ਬੰਧਨਾਂ ਤੋਂ ਮੁਕਤ ਨਹੀਂ ਹੋ ਸਕਦਾ। ਮਾਇਕੀ ਬੰਧਨ ਹੀ ਆਵਾਗਵਨ ਦੇ ਚੱਕਰ ਦਾ ਮੂਲ ਕਾਰਣ ਹਨ। ਜੇ ਸਾਡੇ ਕਹਿਣ ਉੱਤੇ ਵਿਸ਼ਵਾਸ ਨਹੀਂ ਆਉਂਦਾ ਤਾਂ ਬੇਸ਼ਕ ਸੰਸਾਰ ਦੇ ਸਾਰੇ ਸਿਆਣੇ ਸੋਝੀਵਾਨ ਬਬੇਕੀ ਪੁਰਸ਼ਾਂ ਪਾਸੋਂ ਪੁੱਛ ਕੇ ਮਨ ਦੀ ਤਸੱਲੀ ਕਰ ਲਵੋ। ਉਹ ਸਾਰੇ ਇੱਕੋ ਜੁਬਾਨ ਇੱਕੋ ਗੱਲ ਹੀ ਕਹਿਣਗੇ ਕਿ ਜੇ ਜੀਵਨ ਮੁਕਤੀ ਪ੍ਰਾਪਤ ਕਰਕੇ ਪ੍ਰਭੂ ਵਿੱਚ ਅਭੇਦਤਾ ਪ੍ਰਾਪਤ ਕਰਨੀ ਹੈ, ਫਿਰ ਆਪਣੇ ਗੁਰੂ ਦੀ ਸ਼ਰਨ ਵਿੱਚ ਆ ਕੇ ਅਤੇ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਹੀ ਪ੍ਰਭੂ ਵਿੱਚ ਲੀਨਤਾ ਮਿਲ ਸਕਦੀ

ਹੈ, ਹੋਰ ਕਿਸੇ ਥਾਂ ਕਿਸੇ ਤਰੀਕੇ ਨਾਲ ਨਹੀਂ। ਗੁਰੂ ਤੋਂ ਬੇਮੁੱਖ ਨੂੰ ਤਾਂ ਬਾਰ-ਬਾਰ ਅਨੇਕਾਂ ਜੂਨਾਂ ਵਿੱਚ ਭਰਮਣ ਦੀ ਸਜਾ ਹੀ ਮਿਲਦੀ ਹੈ।

**ਜੋ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥**

**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥**

**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥**

**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥**

**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨**

*ਰਾਮਕਲੀ ਮ: ੩ ਪੰਨਾ ੯੨੦*

ਸਤਿਗੁਰੂ ਜੀ ਦੇ ਹੁਕਮ ਦੀ ਰੋਸ਼ਨੀ ਵਿੱਚ ਵੀਚਾਰ ਕਰਨ ਦੀ ਲੋੜ ਹੈ, ਜੇ ਗੁਰੂ ਦਾ ਸੇਵਕ ਬਣ ਕੇ, ਗੁਰੂ ਦੇ ਮਨਮੁੱਖ ਰਹਿ ਕੇ ਹੀ ਜੀਵਨ ਮੁਕਤੀ ਅਤੇ ਪ੍ਰਭੂ ਵਿੱਚ ਅਭੇਦਤਾ ਮਿਲਣੀ ਹੈ, ਫਿਰ ਗੁਰੂ ਤੋਂ ਬੇਮੁਖ ਹੋਣ ਦਾ ਪਾਪ-ਭਾਰ ਕਿਸ ਮਜ਼ਬੂਰੀ ਵਿੱਚ ਚੁੱਕਣਾ ਹੈ ?

ਪਿਛਲੇ ਪੰਨੇ ਉੱਪਰ ਜਿੱਥੇ ਅਸੀਂ ਸ੍ਰੀ ਗੁਰੂ ਅਮਰਦਾਸ ਜੀ ਦਾ, ਗੁਰੂ ਤੋਂ ਬੇਮੁੱਖ ਹੋਣ ਵਾਲੇ ਸਿੱਖ ਪ੍ਰਤੀ ਫਤਵਾ ਪੜ੍ਹਿਆ ਹੈ, ਉੱਥੇ ਸਤਿਗੁਰੂ ਜੀ ਦੇ ਅਨਿੰਨ ਸਿੱਖ, ਜਿਨ੍ਹਾਂ ਹਰ ਔਖ ਸੌਖ ਦਾ ਸਮਾਂ ਗੁਰੂ ਸਨਮੁੱਖਤਾ ਵਿੱਚ ਬਿਤਾਇਆ ਅਤੇ ਗੁਰੂ ਖੁਸ਼ੀ ਨੂੰ ਪ੍ਰਾਪਤ ਕੀਤਾ। ਐਸੇ ਕਰਨੀ ਪ੍ਰਧਾਨ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਆਪਣੇ ਵੀਚਾਰ ਜੋ ਉਨ੍ਹਾਂ ਵਾਰਾਂ ਦੀ ਬਾਣੀ ਵਿੱਚ, ਗੁਰੂ ਤੋਂ ਬੇਮੁਖ ਹੋਣ ਵਾਲੇ ਮਨੁੱਖ ਪ੍ਰਤੀ ਅੰਕਿਤ ਕੀਤੇ ਹਨ, ਉਨ੍ਹਾਂ ਤੋਂ ਜਾਣੂ ਹੋਣਾ ਵੀ ਅਤਿ ਜਰੂਰੀ ਹੈ।

ਭਾਈ ਸਾਹਿਬ ਫੁਰਮਾਨ ਕਰਦੇ ਹਨ, ਕਿ ਸੰਸਾਰ ਵਿੱਚ ਵੱਡੇ-ਵੱਡੇ ਪਾਪ ਕਰਮੀ ਹਤਿਆਰੇ ਮੰਨੇ ਗਏ ਹਨ, ਜਿਵੇਂ ਬ੍ਰਹਮ ਹਤਿਆ ਕਰ ਦੇਣੀ, ਗਊ ਨੂੰ ਮਾਰ ਦੇਣਾ ਅਤੇ ਕਿਸੇ ਦੀ ਸਮੁੱਚੀ ਕੁੱਲ ਦਾ ਨਾਸ਼ ਕਰ ਦੇਣਾ। ਸ਼ਰਾਬ ਪੀਣੀ, ਜੂਆ ਖੇਡਣਾ, ਪਰਾਈਆਂ ਇਸਤਰੀਆਂ ਨੂੰ ਮਾੜੀ ਨਿਗ੍ਹਾ ਨਾਲ ਵੇਖਣਾ, ਕਿਸੇ ਦੀ ਧੰਨ ਸੰਪਦਾ ਨੂੰ ਚੁਰਾ ਲੈਣਾ, ਕਿਸੇ ਨਾਲ ਵਿਸ਼ਵਾਸ ਧ੍ਰੋਹ ਕਰਨਾ। ਕਿਸੇ ਦੇ ਕੀਤੇ ਹੋਏ ਪਰਉਪਕਾਰ ਨੂੰ ਭੁਲਾ ਕੇ ਉਸ ਦਾ ਬੁਰਾ ਚਿਤਵਣਾ, ਇਹ ਸਾਰੇ ਘੋਰ ਪਾਪ ਹਨ। ਅਜਿਹੇ ਘੋਰ ਪਾਪ ਕਰਨ ਵਾਲੇ ਲੱਖਾਂ ਨਹੀਂ, ਕਰੋੜਾਂ ਪਾਪ ਕਰਮੀ ਇਕੱਠੇ ਕਰ ਲਈਏ। ਇਹ ਸਾਰੇ ਪਾਪ ਕਰਮੀਂ ਗੁਰੂ ਦੇ ਦਰ ਤੋਂ ਬੇਮੁੱਖ ਹੋਏ ਮਨੁੱਖ ਦੇ ਇਕ ਰੋਮ ਦੇ ਬਰਾਬਰ

ਨਹੀਂ ਪੁੱਜ ਸਕਦੇ। ਕੈਸਾ ਹੈ ਬੱਜਰ-ਅਪਰਾਧੀ ਉਹ ਮਨੁੱਖ ਜੋ ਗੁਰੂ ਤੋਂ ਬੇਮੁੱਖ ਹੋ ਕੇ ਸੰਸਾਰ ਵਿੱਚ ਜੀਵਨ ਬਤੀਤ ਕਰਦਾ ਹੈ—

**ਬਾਮ੍ਹਣ ਗਾਈ ਵੰਸ ਘਾਤ ਅਪਰਾਧ ਕਰਾਰੇ ॥**
**ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ ॥**
**ਮੁਹਨਿ ਪਰਾਈ ਲਖਿਮੀ ਠਗ ਚੋਰ ਚਗਾਰੇ ॥**
**ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ ॥**
**ਲੱਖ ਕਰੋੜੀ ਜੋੜੀ ਅਨਿ ਅਨਗਿਣਤ ਅਪਾਰੇ ॥**
**ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥੧੯ ॥**

*ਵਾਰ ੩੪, ਪਉੜੀ ੧੯*

ਸਤਿਗੁਰੂ ਜੀ ਅਤੇ ਕਰਨੀ ਪ੍ਰਧਾਨ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਅਮੋਲਕ ਬਚਨ ਜੋ ਪਿਛਲੇਰੇ ਪੰਨਿਆਂ ਵਿੱਚ ਅਸੀਂ ਪੜ੍ਹ ਆਏ ਹਾਂ ਉਹ ਸਾਡੇ ਜੀਵਨ ਵਿੱਚ ਕੰਮ ਆਉਣ ਵਾਲੇ ਅਤੇ ਬੜੇ ਹੀ ਸਿਖਿਆਦਾਇਕ ਹਨ। ਜੇ ਉਨ੍ਹਾਂ ਬਚਨਾਂ ਤੋਂ ਅਗਵਾਈ ਲੈ ਕੇ ਅਸੀਂ ਗੁਰੂ ਚਾਲੀ[1] ਦੇ ਧਾਰਨੀ ਬਣ ਕੇ ਗੁਰੂ ਸਨਮੁੱਖ ਜੀਵਨ ਬਤੀਤ ਕਰਾਂਗੇ ਫਿਰ ਤਾਂ ਸਾਡਾ ਲੋਕ ਵੀ ਸੁਖੀ ਅਤੇ ਪਰਲੋਕ ਵੀ ਸੁਹੇਲਾ ਹੋ ਜਾਵੇਗਾ ਪਰ ਜੇ ਗੁਰੂ ਤੋਂ ਬੇਮੁੱਖ ਹੋ ਕੇ, ਕਬਰਾਂ ਮੜ੍ਹੀਆਂ ਦੇਵੀ ਦੇਵਤਿਆਂ ਅਤੇ ਦੇਹਧਾਰੀਆਂ ਦੇ ਦਰਾਂ ਉੱਤੇ ਭਟਕਾਂਗੇ ਫਿਰ ਆਸਾਂ ਉਮੀਦਾਂ ਪੂਰੀਆਂ ਹੋਣੀਆਂ ਤਾਂ ਇੱਕ ਪਾਸੇ ਰਹੀਆਂ ਫਿਰ ਸਾਡਾ ਹਾਲ ਉਸ ਬੱਛੇ ਵਾਲਾ ਜਰੂਰ ਹੋਵੇਗਾ ਜੋ ਆਪਣੀ ਮਾਂ ਨੂੰ ਛੱਡ ਕੇ ਹੋਰ ਗਊ ਦੇ ਥਣਾਂ ਵਿੱਚੋਂ ਦੁੱਧ ਪੀਣ ਦੀ ਆਸ ਲੈ ਕੇ ਜਾਂਦਾ ਹੈ। ਉਸ ਨੂੰ ਦੁੱਧ ਤਾਂ ਨਹੀਂ ਮਿਲਦਾ ਪਰ ਛੜਾਂ ਦੀ ਮਾਰ ਜ਼ਰੂਰ ਪੈਂਦੀ ਹੈ। ਭਾਈ ਗੁਰਦਾਸ ਸਾਹਿਬ ਜੀ ਵੱਲੋਂ ਦਰਸਾਈ ਹੰਸ ਦੀ ਮਿਸਾਲ ਦੀ ਜਰੂਰ ਸਾਹਮਣੇ ਰੱਖ ਲੈਣੀ ਚਾਹੀਦੀ ਹੈ, ਜੋ ਮਾਨਸਰੋਵਰ ਨੂੰ ਛੱਡ ਕੇ ਕਿਸੇ ਛੱਪੜ ਉੱਪਰ ਮੋਤੀ ਚੁਗਣ ਦੀ ਆਸ ਲੈ ਕੇ ਚਲਾ ਜਾਂਦਾ ਹੈ। ਛੱਪੜ ਵਿੱਚੋਂ ਮੋਤੀ ਤਾਂ ਕੀ ਪ੍ਰਾਪਤ ਹੋਣੇ ਹਨ, ਹੰਸ ਦੇ ਪੱਲੇ ਨਿਰਾਸ਼ਾ ਤੋਂ ਸਿਵਾ ਹੋਰ ਕੁਝ ਵੀ ਨਹੀਂ ਪੈਂਦਾ।

ਐਵੇਂ ਬਾਹਰਲੀ ਚਮਕ-ਦਮਕ, ਸ਼ਾਨੋ ਸ਼ੌਕਤ ਅਤੇ ਫੋਕੀਆਂ ਧਰਵਾਸਾਂ ਉੱਪਰ ਯਕੀਨ ਕਰਨ ਵਾਲੇ ਸਿੱਖਾ! ਹੋਸ਼ ਕਰ ਤੇਰੇ ਗੁਰੂ ਨੇ ਤੈਨੂੰ ਸ਼ਬਦ ਗੁਰੂ "ਗੁਰੂ ਗ੍ਰੰਥ

---

੧. ਗੁਰੂ ਦਾ ਦਰਸਾਇਆ ਰਸਤਾ

ਸਾਹਿਬ" ਜੀ ਦਾ ਐਸਾ ਅਖੁਟ ਅਤੇ ਲਾਸਾਨੀ ਖ਼ਜ਼ਾਨਾ ਬਖਸ਼ਿਸ਼ ਕੀਤਾ ਹੈ, ਜੋ ਕੋਈ ਵੀ ਅਵਤਾਰੀ ਪੁਰਸ਼ ਆਪਣੀ ਉੱਮਤ ਨੂੰ ਪ੍ਰਦਾਨ ਨਹੀਂ ਕਰ ਸਕਿਆ। ਐਵੇਂ ਨਦਾਨਗੀ ਅਧੀਨ **"ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥"** ਦੀ ਸਚਾਈ ਸਾਕਾਰ ਨ ਕਰ। ਐਵੇਂ ਭਾਗਹੀਣ ਨਾ ਬਣ, ਆਪਣੇ ਹੀ ਭਲੇ ਲਈ **"ਏਹੜ ਤੇਹੜ[੧] ਛਡਿ ਤੂ ਗੁਰ ਕਾ ਸਬਦੁ ਪਛਾਣੁ ॥ ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥"** ਦੀ ਕਾਰ ਕਰ ਲੈ। ਫਿਰ ਸਤਿਗੁਰੂ ਰਹਿਮਤ ਕਰਕੇ ਲੋਕ ਪ੍ਰਲੋਕ ਦੇ ਪਦਾਰਥਾਂ ਨਾਲ ਤੇਰੀਆਂ ਝੋਲੀਆਂ ਜ਼ਰੂਰ ਭਰ ਦੇਣਗੇ। ਯਕੀਨ, ਭਰੋਸਾ, ਵਿਸ਼ਵਾਸ ਦਾ ਧਾਰਨੀ ਬਣ ਕੇ ਗੁਰੂ ਦੇ ਦਰ ਅੱਗੇ—

**ਵਿਛ ਜਾ ਵਾਂਙ ਦੁਲੀਚੇ ਦਰ ਤੇ, ਵਿਛਿਆ ਰਹੁ ਮਨ! ਵਿਛਿਆ ਰਹੁ।**
**ਜ਼ੋਰ ਨ ਕੋਈ, ਹੱਠ ਨ ਰੱਤੀ, ਆਪਾ ਭੇਟਾ ਧਰਕੇ ਬਹੁ।**
**ਧਰਤੀ ਜਿਵੇਂ ਵਿਛੀ ਧਰਿ ਆਸ਼ਾ, ਮਿਹਰਾਂ-ਮੀਂਹ ਉਡੀਕਾਂ ਵਿਚ।**
**ਮਿਹਰਾਂ-ਮੀਂਹ ਵਰਸਾਵਣ ਵਾਲਾ, ਤ੍ਰੁਠ ਸੀ ਆਪੇ ਤੇਰਾ ਸ਼ਹੁ।**

*("ਮੇਰੇ ਸਾਂਈਆਂ ਜੀਓ" ਵਿਚੋਂ)*

ਭਰੋਸੇ, ਵਿਸ਼ਵਾਸ ਅਤੇ ਸਿਦਕੀ ਸਿੱਖ ਉਪਰ ਸਤਿਗੁਰੂ ਜਰੂਰ ਰਹਿਮਤਾਂ ਕਰਦੇ ਹਨ।

**ਭੁਲਾਂ ਚੁਕਾਂ ਦੀ ਖ਼ਿਮਾ ਕਰ ਦੇਣੀ ਜੀ ॥**

**ਵਾਹਿਗੁਰੂ ਜੀ ਕਾ ਖਾਲਸਾ ॥**

**ਵਾਹਿਗੁਰੂ ਜੀ ਕੀ ਫ਼ਤਹਿ ॥**

੧. ਇਧਰ ਉਧਰ ਦੀਆਂ ਬਹਾਨੇ-ਬਾਜੀ ਵਾਲੀਆਂ ਗੱਲਾਂ

# ਗੁਰਦੁਆਰਾ ਸਾਹਿਬ ਵਲੋਂ ਪ੍ਰਚਾਰ ਹਿਤ "ਮੌਖ ਰਹਿਤ" ਵੰਡੀਆਂ ਜਾ ਰਹੀਆਂ ਪੁਸਤਕਾਂ ਤੇ ਟ੍ਰੈਕਟਾਂ ਦਾ ਵੇਰਵਾ

| | | |
|---|---|---|
| 1. | ਸੋ ਕਿਨੇਹਿਆ ? | (ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ) |
| 2. | ਸਬਦੁ ਗੁਰੂ ਪੀਰਾ | (ਪੰਜਾਬੀ, ਹਿੰਦੀ, ਅੰਗਰੇਜ਼ੀ) |
| 3. | ਗੁਰੂ ਗ੍ਰੰਥ ਸਾਹਿਬ ਦਰਸ਼ਨ | (ਪੰਜਾਬੀ, ਹਿੰਦੀ) |
| 4. | ਗੁਰਮਤਿ ਦੇ ਪਾਂਧੀ | (ਪੰਜਾਬੀ) |
| 5. | ਨਾਮ ਕੀ ਹੈ ? | (ਪੰਜਾਬੀ) |
| 6. | ਆਤਮਾ ਕੀ ਹੈ ? | (ਪੰਜਾਬੀ) |
| 7. | ਰਾਗਮਾਲਾ ਮੰਡਲ ਪ੍ਰਬੋਧ | (ਪੰਜਾਬੀ) |
| 8. | ਅੰਮ੍ਰਿਤ ਛੋਡਿ ਕਾਹੇ ਬਿਖ ਖਾਇ | (ਪੰਜਾਬੀ) |
| 9. | ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚੌਥੀ ਸ਼ਹੀਦੀ ਸ਼ਤਾਬਦੀ | (ਪੰਜਾਬੀ) |
| 10. | ਮਨੁੱਖਤਾ ਦੇ ਦੁਸ਼ਮਨ ਨਸ਼ੇ | (ਪੰਜਾਬੀ, ਅੰਗਰੇਜ਼ੀ) |
| 11. | ਪ੍ਰਭੂ ਬਖ਼ਸ਼ਿਸ਼ ਕੇਸ | (ਪੰਜਾਬੀ, ਅੰਗਰੇਜ਼ੀ) |
| 12. | ਸਮਾਜਿਕ ਕੁਰੀਤੀਆਂ | (ਪੰਜਾਬੀ) |
| 13. | ਸਾਡਾ ਵਿਰਸਾ ਅਤੇ ਸ੍ਵੈ-ਪੜਚੋਲ | (ਪੰਜਾਬੀ) |
| 14. | ਜੈਸੀ ਸੰਗਤਿ ਤੈਸੀ ਰੰਗਤ | (ਪੰਜਾਬੀ) |
| 15. | **Cosmic Divinity of Adi Guru Granth Sahib** | **(English)** |
| 16. | ਐਸੇ ਕਾਹੇ ਭੂਲਿ ਪਰੇ | (ਪੰਜਾਬੀ) |